ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ।।

# ਅਧੂਰੀ ਕਹਾਣੀ

ਨਿਹਾਲ ਸਿੰਘ



ਸਤਿਗੁਰ ਤੇ ਸੇਵਕ

ਮਾਸਟਰ ਨਿਹਾਲ ਸਿੰਘ ਜੀ ਧਰਮ ਪਤਨੀ ਅਤੇ
ਸੰਤ ਸੇਵਾ ਸਿੰਘ ਜੀ ਨਾਲ



ਮਾਸਟਰ ਨਿਹਾਲ ਸਿੰਘ ਪ੍ਰਵਾਰ ਵਿਚ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਧੂਰੀ ਕਹਾਣੀ

ਨਿਹਾਲ ਸਿੰਘ

ਪ੍ਰਕਾਸ਼ਕ :
ਮਨਮੋਹਨ ਸਿੰਘ ਚਰਨਜੀਤ ਸਿੰਘ

ਅਧੂਰੀ ਕਹਾਣੀ (ਜੀਵਨੀ)

ਲੇਖਕ : ਮਾਸਟਰ ਨਿਹਾਲ ਸਿੰਘ
199, ਰਾਮ ਨਗਰ ਏਕਸ਼ਟੈਨਸ਼ਨ, ਕ੍ਰਿਸ਼ਨਾ ਨਗਰ, ਦਿੱਲੀ
ਫੋਨ ਨੰ : 2242552

ਪਹਿਲੀ ਵਾਰ - 1000
ਸੰਮਤ 2053, ਸੰਨ 1996



ਪ੍ਰਕਾਸ਼ਕ : ਮਨਮੋਹਨ ਸਿੰਘ ਚਰਨਜੀਤ ਸਿੰਘ

Typeset at : ISHAN LASERS
A-73, Shivaji Vihar, New Delhi-27
Tel. : 5461786

ਛਾਪਕ : ਦੀਪਿਕਾ ਪ੍ਰਿੰਟਿੰਗ ਪ੍ਰੈਸ
Deepika Printing Press
J-29-B, Ramesh Nagar, New Delhi-15
Ph : Off. 5441674, Res. : 5448648

**ADHOOR KAHANI**
Autobiography

Master Nihal Singh
199, Ram Nagar Extn., Krishna Nagar, Delhi-51
Ph. : 2242552

**ਸਮਰਪਣ :**

ਮਾਤਾ ਧੰਨ ਕੋਰ ਜੀ ਨੂੰ
ਜਿੰਨ੍ਹਾਂ ਦੀ ਕਿਰਪਾ ਦੁਆਰਾ
ਸਿੱਖੀ ਮਾਰਗ ਤੇ ਚਲਣ ਦੀ ਪ੍ਰੇਰਣਾ ਮਿਲੀ।

# ਅਸ਼ੀਰਵਾਦ ਪੁਰਸਕਾਰ ਮਾਸਟਰ ਜੀ ਨੂੰ



ਸ੍ਰੀ ਭੈਣੀ ਸਾਹਿਬ, ੨੦ ਜੂਨ - ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ੩੨ਵੇਂ ਵਾਰਸ਼ਿਕ ਸੰਮੇਲਨ ਦੇ ਇਨਾਮ ਵੰਡ ਸਮਾਰੋਹ (੧੯ ਜੂਨ ੧੯੯੬) ਸਮੇਂ ਇਸ ਸਾਲ ਦਾ ਅਸ਼ੀਰਵਾਦ ਪੁਰਸਕਾਰ, ਨਾਮਧਾਰੀ ਪੰਥ ਦੇ ਉਸ ਮਹਾਨ ਲੇਖਕ, ਵਿਦਿਵਾਨ, ਜਿਹਨਾਂ ਦੀਆਂ ਕਈ ਪੁਸਤਕਾਂ ਛਪ ਚੁੱਕੀਆਂ ਹਨ, ਰੇਡੀਓ ਅਤੇ ਟੀ.ਵੀ. ਤੋਂ ਨਾਮਧਾਰੀ ਸਿੱਖਾਂ ਬਾਰੇ ਵਾਰਤਾਵਾਂ ਵੀ ਆ ਚੁੱਕੀਆਂ ਹਨ, ਨਾਮਧਾਰੀ ਦਰਬਾਰ ਦੇ ਪ੍ਰਧਾਨ, ਸਪਤਾਹਿਕ ਸਤਿਜੁਗ ਦੇ ਮੌਜੂਦਾ ਐਡੀਟਰ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੂੰ ਪ੍ਰਾਪਤ ਹੋਇਆ। ਇਹ ਪੁਰਸਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ-ਕਮਲਾਂ ਦੁਆਰਾ ਦੇਣ ਦੀ ਕਿਰਪਾ ਕੀਤੀ।

ਇਸ ਆਸ਼ੀਰਵਾਦ ਪੁਰਸਕਾਰ ਵਿਚ ਥਾਲਾ, ਗੜਵਾ, ਆਸਣ, ਮਾਲਾ, ਪਊਏ, ਗੁਟਕਾ ਅਤੇ ਮਾਇਆ ਦੇ ਕੇ ਸਤਿਗੁਰੂ ਜੀ ਨੇ ਨਿਵਾਜਿਆ। ਮਾਸਟਰ ਜੀ ਨੇ ਪੁਰਸਕਾਰ ਪ੍ਰਾਪਤ ਕਰਨ ਉਪਰੰਤ ਜੋ ਵੀ ਮਾਇਆ ਮਿਲੀ ਸੀ, ਉਹ ਸਾਰੀ ਦੀ ਸਾਰੀ ਸਤਿਗੁਰੂ ਜੀ ਨੂੰ ਮੱਥਾ ਟੇਕ ਦਿੱਤੀ। ਉਹਨਾਂ ਨੂੰ ਪੁਛਿਆ ਗਿਆ ਕਿ ਮਾਇਆ ਕਿੰਨੀ ਸੀ? ਤਾਂ ਉਹਨਾਂ ਬੜੇ ਪ੍ਰੇਮ ਨਾਲ ਕਿਹਾ, "ਮੈਨੂੰ ਤੇ ਪਤਾ ਨਹੀਂ ਵਿਦਿਅਕ ਜਥੇ ਵਾਲਿਆਂ ਨੂੰ ਪੁੱਛ ਲੈਣਾ।" ਮਾਸਟਰ ਜੀ ਨੇ ਜੋ ਨਾਮਧਾਰੀ ਪੰਥ ਵਾਸਤੇ ਘਾਲਣਾ ਘਾਲੀ ਹੈ, ਸਾਹਿਤਕ ਪੱਖ ਵਿਚ, ਉਸਦੀ ਕੀਮਤ ਨਹੀਂ ਦਿੱਤੀ ਜਾ ਸਕਦੀ। ਉਹਨਾਂ ਨੇ ਆਪਦਾ ਸਾਰਾ ਜੀਵਨ ਹੀ ਬਿਨਾਂ ਕਿਸੇ ਲਾਲਚ, ਵੈਰ ਵਿਰੋਧ, ਈਰਖਾ ਦੇ ਨਾਮਧਾਰੀ ਪੰਥ ਨੂੰ ਸਮਰਪਨ ਕੀਤਾ ਹੋਇਆ ਹੈ। ਮਿਠ ਬੋਲੜੇ, ਮਿਲਾਪੜੇ ਸੁਭਾਅ ਵਾਲੇ ਕਾਰਜ ਸ਼ੀਲ ਲਗਭਗ ੯੦ ਸਾਲਾਂ ਦੀ ਉਮਰ ਦੇ ਮਾਸਟਰ ਜੀ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ ਅਤੇ ਹਰ ਵਿਅਕਤੀ ਨੂੰ ਉਤਸ਼ਾਹ ਦੇਂਦੇ ਹਨ।

***—ਸਤਿਜੁਗ, ਦਿੱਲੀ***

# ਭੂਮਿਕਾ

'ਪੰਥ ਰਤਨ' ਮਾਸਟਰ ਨਿਹਾਲ ਸਿੰਘ ਜੀ ਬਾਰੇ ਨਾਮਧਾਰੀ ਸਮਾਜ ਲਈ ਕਿਸੇ ਜਾਣ ਪਛਾਣ ਦੀ ਲੋੜ ਨਹੀਂ ਹੈ। ਆਪਣੀ ਆਯੂ ਦੇ ਨੌਵੇਂ ਦਹਾਕੇ ਵਿਚੋਂ ਦੀ ਲੰਘ ਰਹੇ ਹਨ ਇਸ ਸਮੇਂ ਮਾਸਟਰ ਜੀ, ਪਰ ਵਡੇਰੀ ਉਮਰ ਹੋਣ ਦੇ ਬਾਵਜੂਦ ਉਹਨਾਂ ਵਿੱਚ ਉੱਦਮ ਲਗਨ ਅਤੇ ਕੰਮ ਕਰਨ ਦੀ ਸਮਰੱਥਾ ਲੋੜ੍ਹੇ ਦੀ ਹੈ। ਸ਼ਰੀਰਕ ਪੱਖੋਂ ਕੋਈ ਮੁਥਾਜੀ ਨਹੀਂ ਹੈ, ਸੋਚ ਅਤੇ ਚਿੰਤਨ ਅਜੇ ਵੀ ਨੌ-ਜਵਾਨਾ ਨੂੰ ਸ਼ਰਮਾਉਣ ਤੇ ਮਜ਼ਬੂਰ ਕਰਦਾ ਹੈ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਮਾਸਟਰ ਜੀ ਹਰ ਪੱਖੋਂ ਨਵੀਂ ਪੀੜੀ ਲਈ ਇੱਕ ਆਦਰਸ਼ ਹਨ।

ਲਿਖਣਾ ਮਾਸਟਰ ਜੀ ਦਾ ਸ਼ੌਕ ਹੀ ਨਹੀਂ, ਸੇਵਾ ਅਤੇ ਭਗਤੀ ਦਾ ਇੱਕ ਹਿਸਾ ਹੈ। ਹਰ ਵਕਤ ਕੁਝ ਨਾ ਕੁਝ ਉਸਾਰੂ ਕਰਨ ਦੀ ਸੋਚਦੇ ਰਹਿੰਦੇ ਹਨ ਅਤੇ ਆਪਣੇ ਸਮਾਜ ਦੇ ਵਿਰਸੇ ਨੂੰ ਅਮੀਰ ਕਰਨ ਲਈ ਆਪਣਾ ਕਲਮੀ ਸਹਿਯੋਗ ਪਾਉਂਦੇ ਰਹਿੰਦੇ ਹਨ। ਕਾਫੀ ਕੁਝ ਲਿਖਿਆ ਹੈ ਅਤੇ ਕਾਫੀ ਕੁਝ ਛਪਿਆ ਹੋਇਆ ਹੈ ਮਾਸਟਰ ਨਿਹਾਲ ਸਿੰਘ ਜੀ ਦਾ। ਪਰ ਇਸ ਸੇਵਾ ਤੋਂ ਅਜੇ ਵੀ ਉਹ 'ਸੰਤੁਸ਼ਟ' ਨਹੀ ਹਨ। ਹੋਰ ਅਤੇ ਹੋਰ, ਜਿਨਾਂ ਵੀ ਹੋ ਸਕੇ ਮਾਸਟਰ ਜੀ ਕਰਦੇ ਹੀ ਰਹਿਣਾ ਚਾਹੁੰਦੇ ਹਨ। ਸ਼ਾਇਦ ਇਸ ਤਰ੍ਹਾਂ ਕਰਦਿਆਂ ਹੋਇਆਂ ਇਹ ਸਭ ਉਹਨਾਂ ਦੇ ਸੁਭਾਉ ਦੀ 'ਮਜਬੂਰੀ' ਹੀ ਬਣ ਗਈ ਹੈ। ਮੈਂ ਮਾਸਟਰ ਜੀ ਨੂੰ ਪਿਛਲੇ ਲਗਭਗ ਵੀਹ ਕੁ ਸਾਲਾਂ ਤੋਂ ਨੇੜਿਓਂ ਹੋ ਕੇ ਤੱਕਿਆ ਹੈ। ਨਾਮਧਾਰੀ ਸਮਾਜ ਦੇ ਪ੍ਰਚਾਰ ਲਈ ਉਹ ਲਗਾਤਾਰ ਉੱਦਮ ਕਰਦੇ ਹੀ ਰਹਿੰਦੇ ਹਨ। ਕਦੀ ਉਹ ਦਿੱਲੀ ਆਕਾਸ਼ਵਾਣੀ ਦੇ ਅਤੇ ਕਦੀ ਦੂਰਦਰਸ਼ਨ ਵਾਲਿਆਂ ਦੇ ਚੱਕਰ ਲਗਾਉਂਦੇ ਹਨ ਕਿ ਇਹਨਾਂ ਆਧੂਨਿਕ ਪ੍ਰਚਾਰ ਸਾਧਨਾਂ ਰਾਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਵਿਆਪਕ ਪ੍ਰਚਾਰ ਮਿਲ ਸਕੇ। ਅਨੇਕਾਂ ਵਾਰੀ ਰੇਡੀਓ ਅਤੇ ਟੀ.ਵੀ. ਤੇ ਮਾਸਟਰ ਜੀ ਲੋਕਾਂ ਨੂੰ ਸੰਬੋਧਨ ਕਰ ਚੁੱਕੇ ਹਨ। ਮੈਨੂੰ ਯਾਦ ਹੈ, ਕਈ ਸਾਲ ਪਹਿਲਾਂ ਮਾਸਟਰ ਜੀ ਦਾ ਐਕਸੀਡੈਂਟ ਹੋ ਗਿਆ ਸੀ ਤੇ ਮੈਂ ਉਹਨਾਂ ਦਾ ਹਾਲ ਚਾਲ ਪੁੱਛਣ ਯਮੁਨਾ ਪਾਰ ਉਹਨਾ ਦੇ ਘਰ ਗਿਆ ਸਾਂ। ਲੱਤਾਂ ਤੇ ਪੱਟੀਆਂ ਬੱਝੀਆਂ ਹੋਈਆਂ ਸਨ, ਅਤੇ ਪਲਸਤਰ ਵੀ ਲੱਗਾ ਹੋਇਆ ਸੀ। ਉਹ ਤੁਰ ਫਿਰ ਨਹੀਂ ਸਨ ਸਕਦੇ, ਪਰ ਮੈਂ ਦੇਖਿਆ ਫੇਰ ਵੀ ਮਾਸਟਰ ਜੀ ਸਿਰ੍ਹਾਣੇ ਦੀ ਢੋਹ ਲਗਾ ਕੇ ਤੇ ਲੱਤਾਂ ਸਾਹਮਣੇ ਮੇਜ ਤੇ ਟਿਕਾ ਕੇ ਲਿਖਣ ਵਿੱਚ ਰੁੱਝੇ ਹੋਏ ਸਨ। ਕੈਸੀ ਲਗਨ ਹੈ? ਅੱਜਕਲ ਦੇ ਨੌਜਵਾਨਾ ਵਿੱਚ ਐਸੀ ਬਿਰਤੀ ਅਤੇ ਲਗਨ ਲਭੱਣੀ ਮੁਸ਼ਕਿਲ ਹੈ। ਇਸੇ ਲਗਨ ਸਦਕਾ ਹੀ ਮਾਸਟਰ ਜੀ ਨੇ ਬਹੁਤ ਸਾਰੀਆਂ ਪੁਸਤਕਾਂ ਅਤੇ ਲੇਖ ਆਪਣੇ ਸਮਾਜ ਲਈ ਲਿਖੇ ਹਨ।

ਵਰਤਮਾਨ ਪੁਸਤਕ 'ਅਧੂਰੀ ਕਹਾਣੀ' ਮਾਸਟਰ ਨਿਹਾਲ ਸਿੰਘ ਜੀ ਦੀ ਆਪਣੀ ਜੀਵਨ ਯਾਤਰਾ ਹੈ। ਦੋ ਕੁ ਸਾਲ ਪਹਿਲਾਂ ਮਾਸਟਰ ਜੀ ਦੀ ਜੀਵਨ ਸੰਗਨੀ ਪਤਨੀ ਨੇ 'ਹਰਿ ਦੇ ਦੁਆਰ' ਜਾ ਕੇ ਸ਼ਰੀਰ ਛੱਡਿਆ ਸੀ। ਸੱਠ ਸਾਲ ਜੀਵਨ ਸਫ਼ਰ ਵਿੱਚ ਇੱਕਠਿਆਂ ਰਹਿਣ ਬਾਦ ਵਿਛੋੜਾ ਆਪਣਾ ਪ੍ਰਭਾਵ ਛੱਡ ਜਾਂਦਾ ਹੈ। ਪਤਨੀ ਦੇ ਸਾਥ ਛੱਡ ਜਾਣ ਦੀ ਘਾਟ ਤਾਂ ਮਾਸਟਰ ਜੀ ਨੇ ਮਹਿਸੂਸ ਕੀਤੀ ਸੀ, ਪਰ ਸਤਿਗੁਰੂ ਜੀ ਦੀ ਕਿਰਪਾ ਨਾਲ ਵਿਛੋੜੇ ਨੂੰ ਮਨ ਤੇ ਭਾਰੂ ਨਹੀਂ ਹੋਣ ਦਿੱਤਾ ਅਤੇ ਉਹਨੀਂ ਦਿਨੀ ਵੀ ਮਾਸਟਰ ਜੀ ਨਾਲ ਜਦੋਂ ਅਸੀ ਹਮਦਰਦੀ ਪ੍ਰਗਟ ਕਰਨੀ, ਉਹਨਾ ਨੇ ਉਸੇ ਚਿਰ-ਪਰੀਚਤ ਮੁਸਕਾਨ ਨਾਲ ਹੀ ਉੱਤਰ ਦੇਣਾ।

ਅੱਜ ਵੀ ਮਾਸਟਰ ਜੀ ਚੜਦੀਆਂ ਕਲਾ ਵਿੱਚ ਹਨ। ਬੱਚੇ ਆਗਿਆਕਾਰੀ ਹਨ ਅਤੇ ਸਭ ਆਪੋ-ਆਪਣੇ ਥਾਈਂ ਸੁਖੀ ਹਨ। ਮਨਮੋਹਨ ਸਿੰਘ ਅਤੇ ਚਰਨਜੀਤ ਸਿੰਘ ਨੂੰ ਮੈ ਅਨੇਕਾਂ ਵਾਰੀ ਵੇਖਿਆ ਹੈ ਕਦੀ ਉਹ ਤੇ ਕਦੀ ਉਹ ਮਾਸਟਰ ਜੀ ਨੂੰ ਕਾਰ ਵਿੱਚ ਬਿਠਾ ਕਦੀ ਰੇਡੀਓ ਸਟੇਸ਼ਨ ਲੈ ਜਾਂਦਾ ਹੈ ਕਦੀ ਨਿਤਨੇਮਾਂ ਅਥਵਾ ਮੀਟਿੰਗਾਂ ਵਿੱਚ ਪਹਿਲਾਂ ਛੱਡ ਜਾਂਦਾ ਹੈ ਅਤੇ ਫੇਰ ਲੈਣ ਆਉਂਦਾ ਹੈ। ਐਸੇ ਵਧੀਆ ਵਾਤਾਵਰਨ ਤੱਕ ਕਿਵੇਂ ਪੁੱਜੇ ਹਨ ਮਾਸਟਰ ਜੀ, ਕਿੱਥੇ-ਕਿੱਥੇ ਉਹਨਾ ਨੇ ਸੇਵਾ ਕੀਤੀ ਹੈ, ਇਹ ਸੱਭ ਉਹਨਾ ਨੇ ਇਸ 'ਅਧੂਰੀ ਕਹਾਣੀ' ਵਿੱਚ ਲਿਖਿਆ ਹੈ। ਹੋਰ ਵੀ ਬਹੁਤ ਸਾਰੀ ਜਾਣਕਾਰੀ ਭਰੀ ਪਈ ਹੈ ਮਾਸਟਰ ਨਿਹਾਲ ਸਿੰਘ ਜੀ ਪਾਸ। ਆਪ ਜੀ ਲੰਮੇ ਸਮੇਂ ਤੋਂ, ਬਿਨਾ ਰੜਕੇ, ਨਾਮਧਾਰੀ ਦਰਬਾਰ ਦੇ ਪ੍ਰਧਾਨ ਚਲੇ ਆ ਰਹੇ ਹਨ। ਕਿਸੇ ਨਾਲ ਮਾੜਾ ਨਹੀਂ ਬੋਲਣਾ, ਕਿਸੇ ਵਿਵਾਦ ਵਿੱਚ ਨਹੀਂ ਪੈਣਾ, ਕੇਵਲ ਸਤਿਗੁਰ ਜੀ ਦੀ ਰਜ਼ਾ ਵਿੱਚ ਖੁਸ਼ ਅਤੇ ਸੰਤੁਸ਼ਟ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ, ਮਾਸਟਰ ਜੀ ਨੂੰ 'ਪੰਥ ਰਤਨ' ਸਨਮਾਨ ਬਖਸ਼ਿਆ।

ਮਾਸਟਰ ਨਿਹਾਲ ਸਿੰਘ ਜੀ ਦਾ ਜੀਵਨ ਨਾਮਧਾਰੀਆਂ ਲਈ ਹਰ ਪਖੋਂ 'ਆਦਰਸ਼' ਕਿਹਾ ਜਾ ਸਕਦਾ ਹੈ। ਉੱਦਮ ਪੂਰੀ ਤਰ੍ਹਾਂ ਬਰਕਰਾਰ ਹੈ। ਸਾਡੇ ਨਾਲ ਇਸ ਉਮਰੇ ਵੀ ਮਾਸਟਰ ਜੀ ਲਗਾਤਾਰ ਛੇ-ਛੇ ਸੱਤ-ਸੱਤ ਘੰਟੇ ਬੈਠਕ ਵਿੱਚ ਸਾਥ ਦਿੰਦੇ ਰਹਿੰਦੇ ਹਨ। ਕੋਈ ਅਕੇਵਾਂ ਨਹੀਂ, ਕੋਈ ਥਕੇਵਾਂ ਨਹੀਂ। ਇਸ ਲਈ ਮੇਰੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਮਾਸਟਰ ਜੀ ਦੀ 'ਅਧੂਰੀ ਕਹਾਣੀ' ਅਜੇ ਲੰਮਾ ਸਮਾਂ 'ਪੂਰੀ' ਨਾ ਹੋਵੇ।

**ਜਸਵਿੰਦਰ ਸਿੰਘ**

ਹਿਸਟੋਰੀਅਨ

2348/ਬੀ, ਰਾਜਾ ਪਾਰਕ ਸ਼ਕੂਰ ਬਸਤੀ, ਦਿੱਲੀ-34

ਫੋਨ : .7182302

18 ਅਗਸਤ 1996

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਅਧੂਰੀ ਕਹਾਣੀ

ਸੂਰਜ ਚੜ੍ਹਿਆ, ਸੂਰਜ ਡੁੱਬਿਆ, ਰਾਤ ਪਈ ਤਾਰੇ ਚਮਕੇ, ਦਿਨ ਚੜ੍ਹਿਆ, ਧੰਦਾ ਅਰੰਭਿਆ। ਇਸਦੇ ਨਾਲ ਹੀ ਜੰਮਿਆਂ ਦੀਆਂ ਵਧਾਈਆਂ, ਵਿਆਹਾਂ ਦੇ ਗੀਤ, ਮੋਇਆਂ ਦੀਆਂ ਅਲਾਹੁਣੀਆਂ, ਮਿੱਤਰਾਂ ਦੀਆਂ ਸਲਾਹੁਣੀਆਂ, ਵਿਰੋਧੀਆਂ ਦੇ ਉਲ੍ਹਾਮੇ, ਸਫਲਤਾਵਾਂ ਦੀਆਂ ਖੁਸ਼ੀਆਂ, ਅਸਫਲਤਾਵਾਂ ਦੇ ਝੋਰੇ, ਜਿੱਤਾਂ ਹਾਰਾਂ ਦੀਆਂ ਖ਼ਬਰਾਂ, ਤੂਫਾਨ, ਭੂਚਾਲ ਦੀਆਂ ਦਿਲ ਹਿਲਾਊ ਵਾਰਦਾਤਾਂ ਸੁਣਦਿਆਂ ਨਿਰੰਕਾਰੀ ਜੋਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਇਸ ਅਦਨੇ ਨਾਚੀਜ਼ ਨੂੰ ਆਉਣ ਵਾਲੇ ਭਿਅੰਕਰ ਸਮੇਂ ਤੋਂ ਬਚਾਉਣ ਤੇ ਆਪਣੇ ਚਰਨਾਂ ਨਾਲ ਜੋੜਨ ਦੀ ਕਿਰਪਾਲਤਾ ਕੀਤੀ, ਤੇ ਕੀਤੀ ਵੀ ਉਸ ਧਰਤੀ ਤੋਂ ਜਿਸਦੇ ਵਸਨੀਕਾਂ ਨੂੰ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਕੱਟੇ ਦੀ ਜੀਭ, ਭਾਵ ਬੋਲੀ ਤੋਂ ਮਿਠੇ ਪਰ ਅੰਦਰੋਂ ਤੂੰਮੇ ਦੀ ਗੁੱਦਾਂ।

ਕਿੱਥੇ ਰਾਵਲਪਿੰਡੀ, ਕਿੱਥੇ ਸ੍ਰੀ ਭੈਣੀ ਸਾਹਿਬ, ਇਹ ਉਸਦੀ ਆਪਣੀ ਲੀਲ੍ਹਾ ਹੈ। ਜਿਨ੍ਹਾਂ ਨੇ ੧੯੪੭ ਦੇ ਭਾਂਬੜਾਂ ਤੋਂ ਇਉਂ ਕਢਿਆ ਜਿਵੇਂ ਮੱਖਣ 'ਚੋਂ ਵਾਲ, ਨਹੀਂ ਤਾਂ ਭਲਾ 'ਸਤਿਜੁਗ' ਦੀ ਐਡੀਟਰੀ ਵਾਸਤੇ ਹੋਰ ਕੋਈ ਨਹੀਂ ਸੀ ਲਭਦਾ? ਉਹ ਤਾਂ ਜਿਸਤੇ ਛੜੀ ਰੱਖਦੇ, ਉਹ ਗੂੰਗੇ ਬੋਲ਼ਿਆਂ ਤੋਂ ਵੀ ਪੰਡਿਤਾਂ ਨੂੰ ਪਿਛਾਂਹ ਸੁਟਵਾ ਸਕਦੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ, ਉਨ੍ਹੀਂ ਸੌ ਦੇ ਤੀਜੇ ਦਹਾਕੜੇ ਦੇ ਅੰਤਲੇ ਦਿਨਾਂ ਵਿੱਚ ਵਿਸ਼ਵ ਭਲਾਈ ਤੇ ਸਤਿਗੁਰੂ ਰਾਮ ਸਿੰਘ ਜੀ

ਦੇ ਦਰਸ਼ਨਾ ਨਮਿਤ ਸਵਾ ਲੱਖ ਪਾਠਾਂ ਦਾ ਸਿਲਸਿਲਾ ਅਰੰਭਿਆ। ਸਿੰਘਾਂ ਤੇ ਬੀਬੀਆਂ ਨੂੰ ਪਾਠ ਦਿਤੇ ਤੇ ਨਾਲ ਹੀ ਸਤਿਕਾਰ ਨਾਲ ਪਾਠ ਦੀ ਵਿਧੀ ਵੀ ਦੱਸੀ ਕਿ ਬਿਨਾਂ ਇਸ਼ਨਾਨ ਪਾਠ ਨ ਕੀਤਾ ਜਾਵੇ। ਸੱਚੇ ਪਾਤਸ਼ਾਹ ਜੀ ਰਾਵਲਪਿੰਡੀ ਦੇ ਸ਼ਹਿਰ ਦੇ ਪਾਠਾਂ ਦੇ ਹਿਸਾਬ ਕਿਤਾਬ ਦੀ ਸੇਵਾ ਲੇਖਕ ਨੂੰ ਸੌਂਪੀ। ਪਰ ਕਲਿਜੁਗ, ਕਲਿਜੁਗ ਏ। ਉਸ ਨੂੰ ਇਹ ਪਾਠ ਪ੍ਰਵਾਹ ਚੰਗਾ ਨ ਲੱਗਾ। ਉੱਥੇ ਸ੍ਰ: ਆਤਮਾ ਸਿੰਘ ਦੇ ਵਿਰੋਧੀਆਂ ਵਿੱਚੋਂ ਸ੍ਰ: ਕਿਰਪਾਲ ਸਿੰਘ ਨੇ ਭੋਲੇ ਭਾਲੇ ਲੋਕਾਂ ਨੂੰ ਇਹ ਕਹਿ ਭੜਕਾਇਆ ਕਿ ਆਤਮਾ ਸਿੰਘ ਆਪ ਗੁਰੂ ਬਣਨਾ ਚਾਹੁੰਦਾ ਹੈ, ਇਸੇ ਵਾਸਤੇ ਗੁਰੂ ਗ੍ਰੰਥ ਸਾਹਿਬ ਦਾ ਅੰਗ ਅੰਗ ਕਰਕੇ ਘੋਰ ਪਾਪ ਕੀਤਾ ਹੈ। ਮਲਕਾਂ ਦੇ ਗੁਰਦੁਆਰੇ, ਸਿੰਘ ਸਭਾ ਦੇ ਗੁਰਦੁਆਰੇ ਵਿੱਚ ਲੈਕਚਰ ਦੇ ਕੇ ਆਮ ਲੋਕਾਂ ਨੂੰ ਗਰਮ ਕੀਤਾ।

ਲੇਖਕ ਨੂੰ ਸ੍ਰ: ਸੁੰਦਰ ਸਿੰਘ ਹੈਡਮਾਸਟਰ ਖਾਲਸਾ ਹਾਈ ਸਕੂਲ ਨੇ ਦਫ਼ਤਰ ਵਿੱਚ ਬੁਲਾਇਆ ਤੇ ਕਿਹਾ, 'ਨਿਹਾਲ ਸਿੰਘ' ਤੂੰ ਨਾਮਧਾਰੀਆਂ ਦੇ ਦੀਵਾਨਾਂ ਵਿਚ ਨ ਜਾਇਆ ਕਰ'। ਮੈਂ ਕਿਹਾ, 'ਮੈਂ ਦੀਵਾਨ ਵਿੱਚ ਕਦੀ ਕਦੀ ਹੀ ਜਾਂਦਾ ਹਾਂ, ਪਰ ਮੈਂ ਪਾਬੰਦੀ ਨਹੀ ਸਹਾਰ ਸਕਦਾ।' ਹੈਡਮਾਸਟਰ ਨੇ ਮੁੜ ਦੁਹਰਾਇਆ, ਕਿ ਤੂੰ ਮੇਰੀ ਗੱਲ ਨਹੀਂ ਸੁਣਦਾ, ਤੇਰੇ ਵਿਰੁਧ ਸ਼ਹਿਰ ਵਿੱਚੋਂ ਰਿਪੋਰਟਾਂ ਹਨ ਤੇਰੇ ਤੇ ਜਦ ਆ ਬਣੀ ਤਾਂ ਫਿਰ ਸੇਠੀ ਨਿਰੰਜਨ ਸਿੰਘ, ਡਿਸਟਿਕ੍ਰਟ ਹੈਲਥ ਆਫੀਸਰ ਰਾਵਲਪਿੰਡੀ (ਮੇਰੀ ਸਿਖਣੀ ਦੇ ਮਾਮੇ ਤੇ ਹੈਡਮਾਸਟਰ ਦੇ ਖਾਸ ਮਿੱਤਰ) ਸੇਠੀ ਸਾਹਿਬ ਤੇ ਨਾ ਹੀ ਸ੍ਰ: ਆਤਮਾ ਸਿੰਘ ਬਚਾ ਸਕੇਗਾ। ਉਸ ਸਮੇਂ ਮੇਰੀ ਆਤਮਾ ਵਾਸਤੇ ਇਹ ਸ਼ਬਦ ਇੱਕ ਪ੍ਰਕਾਰ ਦੇ ਚੈਲੈਂਜ ਸਨ। ਮੈਂ ਕਿਹਾ, 'ਸਰਦਾਰ ਸਾਹਿਬ! ਜੋ ਕੁਝ ਮੈਂ ਕਰਦਾ ਹਾਂ, ਸੋਚ ਸਮਝ ਕੇ ਕਰਦਾ ਹਾਂ, ਆਪਣੇ ਸਿਰ ਤੇ ਲੈਂਦਾ ਹਾਂ, ਤੇ ਆਪ ਹੀ ਸਹਿੰਦਾ ਹਾਂ। ਮੈਂ ਸਤਿਗੁਰੂ ਤੋਂ ਬਿਨਾਂ ਕੋਈ ਸਹਾਰਾ ਨਹੀਂ ਲੈਂਦਾ।' ਮੁੱਖ ਅਧਿਆਪਕ ਨੇ ਮੁੜ ਕਿਹਾ, 'ਇਨ੍ਹਾਂ ਹਾਲਾਤ ਵਿੱਚ ਤੇਰਾ ਖਾਲਸਾ ਸਕੂਲ ਵਿੱਚ ਰਹਿਣਾ ਕਠਨ ਹੈ।' ਉਸਦੇ ਇਤਨੇ ਸ਼ਬਦ ਕਹਿਣੇ ਹੀ ਸਨ ਕਿ ਮੈਂ ਮੇਜ਼ ਤੇ ਬੈਠੇ ਹੀ ਅਸਤੀਫ਼ਾ ਲਿਖ ਦਿਤਾ, ਜਿਹੜਾ ਉਸੇ ਸਮੇਂ ਮਨਜ਼ੂਰ ਹੋ ਗਿਆ। ਅਗਲੇ ਦਿਨ ਮੇਰੇ ਪਾਸੋਂ ਚਾਰਜ ਲੈ ਲਿਆ ਗਿਆ ਤੇ ਮੈਂ ਘਰ ਆ ਗਿਆ। ਮੇਰੇ ਤਿਆਗ-ਪੱਤਰ ਦਾ ਸ੍ਰ: ਆਤਮਾ ਸਿੰਘ ਨੂੰ ਪਤਾ ਲਗਾ ਤਾਂ ਉਸ ਨੇ ਸੁੰਦਰ ਸਿੰਘ ਨੂੰ ਇੱਕ ਚਿੱਠੀ ਲਿਖੀ, ਜਿਸਦਾ ਉਸ ਨੇ ਗੋਲ ਮੋਲ ਉੱਤਰ ਦਿੱਤਾ। ਮੈਂ ਉਸੇ ਦੌਰਾਨ ਮਾਡਰਨ ਕਾਲਿਜ ਫਾਰ ਵੂਮੈਨ ਵਿੱਚ ਜਾ ਲੱਗਾ ਤੇ ਨਾਲ ਹੀ ਤਨਖ਼ਾਹ ਦੂਣੀ ਹੋ ਗਈ।

ਜਦ ਇਸ ਘਟਨਾ ਦੀ ਖ਼ਬਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲੀ, ਤਾਂ ਉਨ੍ਹਾਂ ਮਿਹਰ ਭਰਿਆ ਹੱਥ ਮੇਰੇ ਸਿਰ ਤੇ ਰੱਖਿਆ ਤੇ ਬਚਨ ਕੀਤਾ, "ਮਾਸਟਰਾ ! ਘਬਰਾਈਂ ਨਾ, ਸਤਿਗੁਰੂ ਭਲੀ ਕਰੇਗਾ।" ਮੈਂ ਵੀ ਸਿਰ ਚਰਨਾ ਤੇ ਰੱਖਦਿਆਂ ਕਿਹਾ, "ਆਪ ਦੀ ਕਿਰਪਾ ਹੋਵੇ ਤਾਂ ਫੇਰ ਘਬਰਾਹਟ ਕਾਹਦੀ?"

ਇੰਨ੍ਹੀ ਦਿਨੀ ਦੂਜੀ ਵਿਸ਼ਵ ਜੰਗ ਜ਼ੋਰਾਂ ਤੇ ਸੀ ਤੇ ਜਨਰਲ ਰੂਮੇਲ ਦੀਆਂ ਫ਼ੌਜਾਂ ਇਤਹਾਦੀਆਂ ਦੀਆਂ ਸੈਨਾਵਾਂ ਨੂੰ ਲਤਾੜਦੀਆਂ ਅਗ੍ਹਾਂ ਵੱਧ ਰਹੀਆਂ ਸਨ। ਸ੍ਰ: ਆਤਮਾ ਸਿੰਘ ਦੇ ਕੇ. ਡੀ. ਬੂਟਾ ਸਿੰਘ ਦੇ ਦਫਤਰ ਵਿੱਚ ਇੱਕ ਭਗਤ ਸਿੰਘ ਹੀਰਾ ਨਾਮ ਦਾ ਕਲਰਕ ਸੀ। ਉਸ ਕਿਹਾ, "ਮਾਸਟਰ ਜੀ ! ਭਰਤੀ ਖੁਲ੍ਹੀ ਏ, ਤੁਹਾਡੇ ਵਾਸਤੇ ਲੈਫਟੀਨੈਂਟੀ ਔਹ ਪਈ ਏ। ਮੈਂ ਵੀ ਭਰਤੀ ਹੋਣਾ ਏ, ਰਿਕਰੂਟਿੰਗ ਆਫ਼ੀਸਰ ਨਾਲ ਮੇਰੀ ਜਾਣ ਪਛਾਣ ਏ, ਤੈਨੂੰ ਵੀ ਮੌਕਿਆ ਮਿਲ ਜਾਵੇ ਗਾ।" ਉਹ ਮੈਨੂੰ ਨਾਲ ਲੈ ਟੁਰਿਆ। ਜਦ ਮੈਂ ਦਫ਼ਤਰ ਦੇ ਲਾਗੇ ਪੁੱਜਾ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਉਪਦੇਸ਼ ਮੇਰੇ ਸਾਹਮਣੇ ਆ ਖਲੋਤਾ: ਅੰਗਰੇਜ਼ਾਂ ਦੀ ਨੌਕਰੀ ਨਹੀਂ ਕਰਨੀ। ਮੈਂ ਮਨ ਨੂੰ ਲਾਹਨਤਾਂ ਪਾਈਆਂ ਤੇ ਕਿਹਾ, "ਨਿਹਾਲ ਸਿੰਘ, ਤੂੰ ਅੰਗ੍ਰੇਜ਼ ਦੇ ਜਨਾਜ਼ੇ ਨੂੰ ਮੋਢਾ ਦੇਣ ਲਗਾ ਏਂ, ਫਿੱਟੇ ਮੂੰਹ !" ਮੈਂ ਉਸੇ ਵੇਲੇ ਰਿਕਰੂਟਿੰਗ ਅਫ਼ਸਰ ਦੇ ਦਫ਼ਤਰ ਕੋਲੋਂ ਮੁੜ ਆਇਆ। ਅਗਲੇ ਦਿਨ ਹੀਰਾ ਮਿਲਿਆ। ਉਸ ਕਿਹਾ, "ਤੂੰ ਚੰਗੀ ਕੀਤੀ। ਮੈਂ ਅੰਦਰ ਸਾਹਿਬ ਨੂੰ ਤੇਰੀ ਭਰਤੀ ਵਾਸਤੇ ਤਿਆਰ ਕਰ ਰਿਹਾ ਸਾਂ।" ਮੇਰਾ ਉੱਤਰ ਸੀ, "ਮੇਰੇ ਰਾਹ ਵਿਚ ਗੁਰੂ ਰਾਮ ਸਿੰਘ ਖਲੋਤਾ ਸੀ, ਉਸ ਮੋੜ ਲਿਆਂਦਾ।"

ਸੰਨ ੧੯੪੫ ਵਿਚ ਗ਼ਰੀਬ ਨਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਰਾਵਲਪਿੰਡੀ ਦਰਸ਼ਨ ਦਿਤੇ ਤੇ ਬਚਨ ਕੀਤਾ, "ਮਾਸਟਰ, ਤੂੰ ਸ੍ਰੀ ਭੈਣੀ ਸਾਹਿਬ ਚਲ, ਉਥੇ ਕਾਕਿਆਂ ਨੂੰ ਪੜ੍ਹਾਇਆ ਕਰ ਛਕਣ ਛਕਾਣ ਨੂੰ ਮਿਲੇਗਾ ਤੇ ਤਨਖਾਹ ਵੱਖਰੀ"। ਪਰ ਮੈਂ ਨ ਹਾਂ ਕੀਤੀ ਨ ਨਾਂਹ। ਥੋੜ੍ਹੇ ਸਮੇਂ ਪਿਛੋਂ ਮਾਸਟਰ ਬਲਵੰਤ ਸਿੰਘ ਨੇ ਉਚੇਚਾ ਸ੍ਰੀ ਭੈਣੀ ਸਾਹਿਬ ਬੁਲਾ ਭੇਜਿਆ ਤੇ ਮੈਥੋਂ 'ਹਾਂ' ਕਰਵਾ ਲਈ। ਭਾਵੇਂ ਸ੍ਰੀ ਭੈਣੀ ਸਾਹਿਬ ਨੂੰ ਆਉਣ ਵੇਲੇ ਮੇਰੇ ਸੱਜਣਾਂ, ਮਿੱਤਰਾਂ, ਸਾਕ-ਸੰਬੰਧੀਆਂ ਰੋਕ ਪਾਈ, ਪਰ ਮੈਂ ਸ੍ਰੀ ਭੈਣੀ ਸਾਹਿਬ ਆ ਹੀ ਗਿਆ। ਇਤਨੇ ਨੂੰ ਮਹਿਤਾ ਭੋਲਾ ਨਾਥ ਜੀ ਟ੍ਰਿਪਲ ਐਮ.ਏ. ਆ ਗਏ। ਉਨ੍ਹਾਂ ਪੂਜ ਸਾਹਿਬਜ਼ਾਦਿਆਂ ਨੂੰ ਪੜ੍ਹਾਉਣਾ ਆਰੰਭ ਕਿੱਤਾ ਤੇ ਮੈਨੂੰ 'ਸਤਿਜੁਗ' ਅਖ਼ਬਾਰ ਦੀ ਐਡੀਟਰੀ ਮਿਲ ਗਈ। ਉਸ ਵੇਲੇ ਸਤਿਜੁਗ ਦੇ ਸੰਪਾਦਕ ਸ੍ਰੀ ਪ੍ਰੀਤਮ ਸਿੰਘ ਪੰਛੀ ਸਨ ਜਿਹੜੇ ਮੌਜ ਨਾਲ ਉਡਾਰੀ

ਮਾਰਨਾ ਚਾਹੁੰਦੇ ਸਨ। ਇਸ ਢੰਗ ਨਾਲ ਸੱਚੇ ਪਾਤਸ਼ਾਹ ਜੀ ਮੈਨੂੰ ੪੭ ਦੇ ਭਾਂਬੜਾਂ ਤੋਂ ਬਚਾਇਆ ਤੇ ਮੇਰੇ ਆਉਣ ਨਾਲ ਸੇਵਾ ਸਿੰਘ ਮੁਕੰਦ ਸਿੰਘ ਤੇ ਮੇਰੇ ਵਡੇ ਛੋਟੇ ਭਰਾ ਗੋਪਾਲ ਸਿੰਘ ਤੇ ਲਾਲ ਸਿੰਘ ਹੌਲ਼ੀ ਹੌਲ਼ੀ ਜਨਮ ਭੂਮੀ ਨੂੰ ਛੱਡ ਕੇ ਭਾਰਤ ਆ ਗਏ ਤੇ ਦਿੱਲੀ ਵਿਚ ਡੇਰੇ ਲਾ ਦਿਤੇ।

ਸ੍ਰੀ ਭੈਣੀ ਸਾਹਿਬ ਦੀ ਕੀ 'ਮਹਿਮਾਂ' ਕੀਤੀ ਜਾਵੇ। ਇਥੇ ਨਾਮ ਬਾਣੀ ਦਾ ਪ੍ਰਵਾਹ, ਸ਼ਬਦ ਕੀਰਤਨ, ਕਥਾ ਵਾਰਤਾ, ਸਾਰਾ ਲਾਹ ਈ ਲਾਹ। 'ਸਤਿਜੁਗ' ਦੀ ਐਡੀਟਰੀ ਭਾਵੇਂ ਨਵੀਂ ਸੀ, ਪਰ ਪ੍ਰਵਾਨ ਕਰ ਲਈ। ਮਾਸਟਰ ਬਲਵੰਤ ਸਿੰਘ ਨੇ ਕੁਝ ਬੱਚੇ ਪੜ੍ਹਾਣ ਦੀ ਸੇਵਾ ਵੀ ਲਾ ਦਿਤੀ। ਜਦ ਜ਼ਰਾ ਵਿਹਲ ਮਿਲਦੀ ਤਾਂ ਮਹਾਰਾਜ ਬੀਰ ਸਿੰਘ ਜੀ ਕੋਲ ਪੱਤਰ ਲਿਖਣ ਵਿੱਚ ਹੱਥ ਵਟਾਣ ਲੱਗ ਜਾਣਾ। ਸ਼ਾਮ ਵੇਲੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ, ਤੇ ਮਹਾਰਾਜ ਬੀਰ ਸਿੰਘ ਤੇ ਇਨ੍ਹਾਂ ਦੇ ਹੋਰ ਸਾਥੀਆਂ ਸਹਿਤ ਫੁਟਬਾਲ ਦੇ ਖੇਡ ਵਿੱਚ ਹਿੱਸਾ ਲੈਣਾ। ਕਈ ਵੇਰ ਟਾਂਗੇ ਤੇ ਸਵਾਰ ਹੋ ਇਨ੍ਹਾਂ ਦੋਹਾਂ ਭਰਾਵਾਂ ਤੇ ਸ੍ਰੀ ਠਾਕੁਰ ਸ਼ਮਸ਼ੇਰ ਸਿੰਘ ਆਦਿ ਨਾਲ ਨਹਿਰ ਤੇ ਜਾ ਤਾਰੀਆਂ ਲਾਣੀਆਂ। ਨਿਰਾ ਅਨੰਦ ਹੀ ਅਨੰਦ।

ਇਥੇ ਸੱਚੇ ਪਾਤਸ਼ਾਹ ਜੀ ਦੀ ਵਿਸ਼ੇਸ਼ ਕਿਰਪਾ ਦਾ ਵਰਣਨ ਜ਼ਰੂਰੀ ਏ। ਉਨ੍ਹੀ ਦਿਨੀ, ਮੇਰਾ ਵੱਡਾ ਕਾਕਾ ਮਨਮੋਹਨ ਸਿੰਘ ਕੋਈ ਚਾਰ ਸਾਲ ਦਾ ਹੋਵੇਗਾ। ਸੱਚੇ ਪਾਤਸ਼ਾਹ ਜੀ ਸਿੰਘਾਂ ਪਾਸੋਂ ਸੇਵਾ ਲੈ ਰਹੇ ਸਨ, ਟ੍ਰਕਾਂ ਤੇ ਮਾਲ ਆ ਜਾ ਰਿਹਾ ਸੀ। ਮੁੰਡੇ ਵੀ ਟ੍ਰਕਾਂ ਤੇ ਵਿਤ ਮੁਤਾਬਿਕ ਹਿੱਸਾ ਪਾਂਦੇ ਸਨ। ਮੁੰਡਿਆਂ ਨੂੰ ਵੇਖ ਇਹ ਵੀ ਟ੍ਰਕ ਵਲ ਵਧਿਆ ਤੇ ਉਪਰ ਚੜ੍ਹਨ ਦਾ ਜਤਨ ਕੀਤਾ। ਮਨਮੋਹਨ ਦੀ ਮਾਤਾ ਨੇ ਇਸ ਨੂੰ ਟ੍ਰਕ ਤੇ ਚੜ੍ਹਨ ਤੋਂ ਰੋਕਿਆ ਤਾਂ ਇਹ ਰੋਣ ਲਗ ਪਿਆ। ਇਹ ਉਸ ਨੂੰ ਰੋਂਦਿਆਂ ਨੂੰ ਚੁਕ ਲਿਆਈ। ਦਿਆਲੂ ਸਤਿਗੁਰੂ ਜੀ ਰੋਂਦੇ ਬੱਚੇ ਨੂੰ ਵੇਖ ਪੁਛਿਆ, "ਬੀਬੀ ! ਇਹ ਕਾਕਾ ਕਿਉਂ ਰੋਂਦਾ ਏ?" ਉਸ ਨੇ ਅਗੋਂ ਕਿਹਾ, 'ਜੀ ਇਹ ਟ੍ਰਕ ਤੇ ਚੜ੍ਹ, ਮੁੰਡਿਆਂ ਨਾਲ ਸੇਵਾ ਵਾਸਤੇ ਜਾਣਾ ਚਾਹੁੰਦਾ ਏ" ਤਾਂ ਸਚੇ ਪਾਤਸ਼ਾਹ ਜੀ ਸਹਿਜ ਸੁਭਾ ਨਾਲ ਬਚਨ ਕੀਤਾ, 'ਕਾਕਾ, ਤੂੰ ਟ੍ਰਕ ਤੇ ਕੀ ਚੜ੍ਹਨਾ ਏ, ਤੈਨੂੰ ਕਾਰਾਂ ਤੇ ਚੜ੍ਹਾਵਾਂਗੇ।" ਜਦ ਮੇਰੀ ਸਿਖਣੀ ਘਰ ਆ ਇਹ ਗੱਲ ਦੱਸੀ ਤਾਂ ਮੈਂ ਕਹਿਆ "ਭਾਗਾਂ ਵਾਲੀਏ ! ਲੋਕ ਸੇਵਾ ਕਰਕੇ ਕੁਝ ਪ੍ਰਾਪਤ ਕਰਦੇ ਹਨ, ਅਸੀ ਕੋਈ ਸੇਵਾ ਨਹੀਂ ਕੀਤੀ, ਸਚੇ ਪਾਤਸ਼ਾਹ ਜੀ ਨੇ ਮਨਮੋਹਨ ਵਾਸਤੇ ਕਾਰਾਂ ਦੇ ਵਰ ਬਖਸ਼ੇ ਹਨ। ਸੱਚੇ ਪਾਤਸ਼ਾਹ ਜੀ ਦੇ ਉਹ ਬਚਨ ਪ੍ਰਤੱਖ ਵੇਖ, ਸਤਿਗੁਰਾਂ ਦੇ ਚਰਨਾਂ ਵਿਚ ਸਿਰ ਸੁਤੇ ਝੁਕ ਜਾਂਦਾ ਹੈ, ਜਿਹੜੇ ਅਦਨਾਂ ਸੇਵਕਾਂ ਤੇ ਇਉਂ

ਮਿਹਰਵਰਸ਼ਾ ਕਰਦੇ ਹਨ।

ਉਨੀਂ ਦਿੱਨੀ ਸੱਚੇ ਪਾਤਸ਼ਾਹ ਜੀ ਨੇ ਦੇਸ਼ ਦੇ ਵੰਡਾਰੇ ਤੋਂ ਪਹਿਲਾਂ ਸਿੱਖਾਂ ਨੂੰ ਆਉਣ ਵਾਲੇ ਘੱਲੂਘਾਰੇ ਤੋਂ ਬਚਾਣ ਦੀਆਂ ਵਿਉਂਤਾਂ ਬਣਾਈਆਂ। ਸਿਖ ਕੌਮ ਨੂੰ ਮਜ਼ਬੂਤ ਤੇ ਇਨ੍ਹਾਂ ਦਾ ਸਵੈ ਸਤਿਕਾਰ ਵਧਾਉਣ ਖਾਤਰ ਪੰਥਿਕ ਪ੍ਰਤੀਨਿਧ ਬੋਰਡ ਬਣਾਇਆ ਤੇ ਉਸਨੂੰ ਸਫਲ ਹੁੰਦਾ ਵੇਖਣਾ ਚਾਹਿਆ। ਸ਼ਿਮਲੇ ਵਿਚ ਵੈਵਲ ਕਾਨਫ੍ਰੈਂਸ ਹੋਈ। ਉਸ ਵਿਚ ਦੇਸ਼ ਦੇ ਨੇਤਾ ਪੰਡਿਤ ਜਵਾਹਰ ਲਾਲ, ਸ੍: ਪਟੇਲ, ਮੌਲਾਨਾ ਆਜ਼ਾਦ, ਮਹਾਤਮਾਂ ਗਾਂਧੀ, ਮਿਸਟਰ ਜਿਨਾਹ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਆਦਿ ਭਾਤਰ ਦੀ ਵੰਡ ਵੰਡਾਈ ਵਿਚ ਸ਼ਿਮਲੇ ਰੁਝੇ ਪਏ ਸਨ। ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਿਹਾਲ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਸੰਤ ਇੰਦਰ ਸਿੰਘ ਚਕਰਵਰਤੀ, ਸੰਤ ਮੰਗਲ ਸਿੰਘ ਆਦਿ ਵੀ ਆ ਦਰਸ਼ਨ ਦਿੱਤੇ। ਸਚੇ ਪਾਤਸ਼ਾਹ ਜੀ ਭਗਤ ਜਸਵੰਤ ਸਿੰਘ ਪਾਸ ਸ਼ਿਮਲੇ ਠਹਿਰੇ ਹੋਏ ਸਨ। ਕੁਦਰਤੀ ਵਰਸ਼ਾ ਆ ਗਈ। ਪੰਡਿਤ ਜਵਾਹਰ ਲਾਲ ਨਾਲ ਕੁਝ ਹੋਰ ਨੇਤਾ ਕੋਠੀ ਪਾਸੋਂ ਲੰਘ ਰਹੇ ਸਨ, ਨਾਲ ਹੀ ਅਖ਼ਬਾਰੀ ਰਿਪੋਰਟਰ ਵੀ ਸਨ। ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰ, ਅੰਦਰ ਚਲੇ ਗਏ। ਸੰਤ ਰਤਨ ਸਿੰਘ ਨੇ ਸੁਕੇ ਤੇ ਤਾਜ਼ੇ ਫਲਾਂ ਨਾਲ ਸਵਾਗਤ ਕੀਤਾ। ਗੱਲੀ ਬਾਤੀ ਕਾਨਫ੍ਰੈਂਸ ਦਾ ਜ਼ਿਕਰ ਆ ਗਿਆ। ਪੰਡਿਤ ਜੀ ਪੁਛਿਆ, "ਗੁਰੂ ਜੀ, ਕੋਈ ਆਪ ਕੀ ਮਾਂਗ?" ਸੱਚੇ ਪਾਤਸ਼ਾਹ ਜੀ ਬਚਨ ਕੀਤਾ, "ਸਾਡੀ ਕੋਈ ਮੰਗ ਨਹੀਂ। ਸਾਡੀ ਇਕੋ ਮੰਗ ਹੈ ਕਿ ਦੇਸ਼ ਆਜ਼ਾਦ ਹੋਵੇ। ਅੰਗ੍ਰੇਜ਼ ਇਥੋਂ ਬੋਰੀਆ ਬਿਸਤਰਾ ਗੋਲ ਕਰ ਆਪਣੇ ਘਰ ਜਾਣ। ਮੇਰੇ ਪਾਸੋਂ ਕੋਰੇ ਕਾਗਜ਼ ਤੇ ਦਸਖਤ ਕਰਵਾ ਲਓ, ਲਿਖ ਲਵੋ ਆਪਣੀ ਮਰਜ਼ੀ ਨਾਲ।"

ਮਨ ਬੜਾ ਚੰਚਲ ਏ। ੧੫ ਅਗਸਤ ੧੯੪੭ ਨੂੰ ਦੇਸ਼ ਆਜ਼ਾਦ ਹੋਇਆ। ਮਨ ਨੂੰ ਕਿਤੇ ਟਿਕਾਉ ਨਹੀਂ, ਇਹ ਰੱਸੇ ਪੈੜੇ ਤੁੜਵਾ ਦਿੱਲੀ ਚਲਾ ਆਇਆ। ਜੀਵਨ ਨਿਰਬਾਹ ਲਈ ਭਾਈ ਗੋਪਾਲ ਸਿੰਘ, ਲਾਲ ਸਿੰਘ ਜਤਨ ਅਰੰਭੇ ਪਰ ਸਫਲਤਾ ਤੇ ਸਤਿਗੁਰੂ ਦੇ ਵੱਸ ਏ। ਇਥੈ ਮਹਾਰਾਜ ਨਿਹਾਲ ਸਿੰਘ ਜੀ ਨਾਲ ਮੇਲ-ਜੋਲ ਵਧਿਆ। ਕਈ ਜਲਸਿਆਂ ਵਿੱਚ ਭਾਗ ਲਿਆ। ਜਦ ਸ੍ਰੀ ਭੀਮਸੈਨ ਸੱਚਰ, ਪੰਜਾਬ ਦੇ ਚੀਫ਼ ਮਨਿਸਟਰ ਬਣੇ ਤਾਂ ਦਿੱਲੀ ਆਏ। ਦਿੱਲੀ ਦੀਆਂ ਸੰਗਤਾਂ ਉਨ੍ਹਾਂ ਦਾ ਸੁਆਗਤ ਕੀਤਾ। ਸੰਤ ਅਮਰ ਸਿੰਘ ਨਿਰਮਾਣ, ਸੁੱਚਾ ਸਿੰਘ ਸੋਖੀ, ਕਰਤਾਰ ਸਿੰਘ ਦੋਵੇਂ ਮਿੰਟਗੁਮਰੀ ਟ੍ਰਾਂਸਪੋਰਟ ਵਾਲੇ, ਕਰਤਾਰ ਸਿੰਘ ਬਿਜਲੀ ਵਾਲੇ ਆਦਿ ਨਾਲ ਮੈਂ ਵੀ ਬੜੀ ਗਰਮਜੋਸ਼ੀ ਨਾਲ ਭਾਗ ਲਿਆ। ਪਹਾੜ ਗੰਜ ਦੀ ਧਰਮਸ਼ਾਲਾ ਦੇ ਸਾਹਮਣੇ ਸੁਆਗਤੀ ਸਮਾਰੋਹ ਹੋਇਆ। ਸਤਿਗੁਰੂ ਪ੍ਰਤਾਪ ਸਿੰਘ

ਜੀ ਵੀ ਦਰਸ਼ਨ ਦਿਤੇ ਅਤੇ ਇਕ ਖ਼ਾਸ ਐਲਾਨ ਕੀਤਾ "ਕਿ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਭਾਵ ੧੮੫੭ ਤੋਂ ਕੂਕਿਆਂ ਦਾ ਅੰਗਰੇਜ਼ ਸਰਕਾਰ ਨਾਲ ਬਾਈਕਾਟ ਚਲਿਆ ਆ ਰਿਹਾ ਹੈ। ਉਸ ਸਮੇਂ ਤੋਂ ਕਿਸੇ ਨਾਮਧਾਰੀ ਨੂੰ ਸਰਕਾਰੀ ਨੌਕਰੀ ਦੀ ਆਗਿਆ ਨਹੀ ਸੀ। ਹੁਣ ਦੇਸ਼ ਆਜ਼ਾਦ ਹੈ। ਜਿਹੜੇ ਨਾਮਧਾਰੀ ਸਰਕਾਰੀ ਨੌਕਰੀ ਕਰਨਾ ਚਾਹੁਣ ਉਨ੍ਹਾਂ ਨੂੰ ਪੂਰੀ ਖੁਲ੍ਹ ਹੈ, ਹੁਣ ਕੋਈ ਪਾਬੰਦੀ ਨਹੀਂ।"

ਸਤਿਗੁਰਾਂ ਦੀ ਰਜ਼ਾ ਕੁਝ ਐਸੀ ਸੀ। ਭਾਵੇਂ ਦਿਲੀ ਵਿਚ ਮਕਾਨ ਵੀ ਅਲਾਟ ਹੋ ਗਿਆ, ਪਰ ਅੰਨਜਲ ਇਥੋਂ ਦਾ ਨਹੀਂ ਸੀ, ਸੱਚੇ ਪਾਤਸ਼ਾਹ ਜੀ ਮੁੜ ਮੈਨੂੰ ਸ੍ਰੀ ਜੀਵਨ ਨਗਰ ਲੈ ਗਏ ਤੇ 'ਸਤਿਜੁਗ' ਅਖ਼ਬਾਰ ਨੂੰ ਉਥੋਂ ਚਾਲੂ ਕੀਤਾ। ਇਹ ਦਿਨ ਬੜੇ ਕਰੜੇ ਤੇ ਰੁਝੇਵੇਂ ਦੇ ਸਨ। ਪਾਕਸਤਾਨ ਤੋਂ ਸਿੰਘ ਉਖੜ ਕੇ ਆ ਰਹੇ ਸਨ। ਸੱਚੇ ਪਾਤਸ਼ਾਹ ਜੀ ਨੂੰ ਉਨਾਂ ਦੇ ਵਸਾਉਣ ਦੀ ਚਿੰਤਾ ਸੀ। ਸੱਚੇ ਪਾਤਸ਼ਾਹ ਜੀ ਆਪ ਦਿਨ ਰਾਤ ਇਕ ਕੀਤੀ ਰੱਖਿਆ ਤੇ ਆਪਣੇ ਸਾਹਿਬਜ਼ਾਦਿਆਂ, ਹੁਣ ਦੇ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਬੀਰ ਸਿੰਘ ਤੇ ਉਨਾਂ ਦੇ ਨਾਲ ਅਵਤਾਰ ਸਿੰਘ ਝੱਬਰ, ਕਰਮ ਸਿੰਘ ਪਟਵਾਰੀ, ਸਰਦੂਲ ਸਿੰਘ, ਭੱਜਦੌੜ ਕਰਨ ਵਾਲੇ ਸ੍ਰ: ਤੇਜਾ ਸਿੰਘ ਰੀਟਾਇਰਡ ਕਸਟਮ ਆਫੀਸਰ ਅਤੇ ਸ. ਰਛਪਾਲ ਸਿੰਘ ਦੂਆ ਨੇ ਵੀ ਕੋਈ ਕਸਰ ਨ ਛਡੀ। ਸ੍ਰ: ਅਵਤਾਰ ਸਿੰਘ ਦੇ ਕਥਨਾਨੁਸਾਰ ਉਖੜੇ ਲੋਕਾਂ ਨੂੰ ਮੁੜ ਵਸਾਉਣ ਹਿਤ ਉਸ ਸਮੇਂ ਕੋਈ ੪ ਲੱਖ ਰੁਪਏ ਖ਼ਰਚਾ ਆਇਆ। ਚਚਾਲ ਦਾ ਨਾਉਂ ਮਾਤਾ ਜੀਵਨ ਕੌਰ ਦੇ ਪਵਿੱਤਰ ਨਾਉਂ ਤੇ ਸ੍ਰੀ ਜੀਵਨ ਨਗਰ ਰਖਿਆ ਗਿਆ। ਉਖੜੇ ਸਿੰਘਾਂ ਨੂੰ ਪੱਕੇ ਤੌਰ ਤੇ ਵਸਾਉਣ ਵਿੱਚ ਸਤਿਗੁਰਾਂ ਵਲੋਂ ਸ੍ਰ: ਸਾਹਿਬ ਕਿਰਪਾਲ ਪੱਟੀ, ਰਤਨ ਸਿੰਘ ਕੂਕਾ, ਦਰੋਗਾ ਦੁਮਣ ਸਿੰਘ ਤੇ ਭਾਈ ਘਸੀਟਾ ਸਿੰਘ ਸਥਾਪਤ ਸਨ। ਉਸ ਸਮੇਂ ਸੱਚੇ ਪਾਤਸ਼ਾਹ ਜੀ ਕੰਬੋ ਸਿੰਘਾਂ, ਸੈਣੀ ਸਿੰਘਾਂ ਤੇ ਹੋਰ ਪਛੜੇ ਵਰਗਾਂ ਨੂੰ ਉਨ੍ਹਾਂ ਦੀ ਮਨ ਮਰਜ਼ੀ ਦੀ ਜ਼ਮੀਨ ਦੇ ਕੇ ਉਨ੍ਹਾਂ ਨੂੰ ਬਾਦਸ਼ਾਹ ਬਣਾ ਦਿੱਤਾ। ਇਹ ਨਾਮਧਾਰੀਆਂ ਤੇ ਪੰਜਾਬ ਦੇ ਇਤਿਹਾਸ ਵਿਚ ਇਕ ਸੁਨਹਿਰੀ ਵਰਕਾ ਹੈ। ਜ਼ਮੀਨ ਦੀ ਵੰਡ ਵੀ ਇਸ ਸੁਚੱਜੇ ਢੰਗ ਨਾਲ ਕੀਤੀ ਕਿ ਸਰਕਾਰੀ ਅਫ਼ਸਰ ਵੀ ਅਸ਼-ਅਸ਼ ਕਰ ਉਠੇ।

ਇਥੇ ਕਈ ਅਸੁਖਾਵੇ ਵਾਕਿਆਤ ਵੀ ਵਾਪਰੇ। ਚੌਧਰੀ ਦੇਵੀ ਲਾਲ ਚੁਟਾਲਾ ਹੂੜ ਮਤ ਅਜੋੜ ਪਾ ਲਿਆ। ਮਹਾਰਾਜ ਨਿਹਾਲ ਸਿੰਘ ਵੀ ਉਸੇ ਕੈਂਪ ਵਿਚ ਚਲੇ ਗਏ। ਦੁੱਧ ਵਿਚ ਕਾਂਜੀ ਪੈ ਗਈ। ਨਾਮਧਾਰੀ ਪੰਥ ਨੂੰ ਕੜੀ ਅਜ਼ਮਾਇਸ਼ ਵਿਚ ਥੀ ਲੰਘਣਾ ਪਿਆ। ਇਹ ਸਭ ਕੁਝ ਸੰਤ ਨਗਰ ਰਹਿੰਦਿਆਂ ਵੇਖਿਆ। ਇਥੇ ਹੀ ਮੈਨੂੰ ਸੱਜੇ ਪੈਰ ਤੇ ਸੱਪ ਨੇ ਡੰਗ ਮਾਰਿਆ। ਮਾਤਾ ਚੰਦ ਕੌਰ ਜੀ ਨੇ ਨਾਗ ਬੂਟੀ

ਭੇਜੀ, ਸਾਧ ਸੰਗਤ ਅਰਦਾਸੇ ਕੀਤੇ। ਸੱਚੇ ਪਾਤਸ਼ਾਹ ਜੀ ਮਿਹਰ ਕੀਤੀ ਜਿਸ ਨਾਲ ਉਡਦੇ ਜਾਂਦੇ ਸਵਾਸ ਵਾਪਸ ਮੁੜੇ। ਸੱਚੇ ਪਾਤਸ਼ਾਹ ਜੀ ਨੇ ਨਵਾਂ ਜੀਵਨ ਬਖਸ਼ਿਆ।

ਸੱਪ ਕਾਹਦਾ ਸੀ, ਨਿਰੀ ਵਿਹੁ ਦੀ ਵਾਸਵੀ। ਸੰਤ ਹਰੀ ਸਿੰਘ ਖਾਰਾਂ ਨੇ ਜੰਤਰ-ਮੰਤਰ ਪੜ੍ਹੇ, ਡਾਕਟਰ ਤਰਲਕੋ ਸਿੰਘ ਨੇ ਗੋਹੇ-ਮਿਟੀ ਦਾ ਇਲਾਜ ਕੀਤਾ, ਪਰ ਜ਼ਖਮ ਭਰਨ ਵਿੱਚ ਹੀ ਨ ਆਵੇ ਸਗੋਂ ਦਿਨ ਬ ਦਿਨ ਸੋਜਾ ਵਧਦਾ ਜਾਵੇ। ਸਿਆਣੇ ਸਿਆਣੇ ਪੁਰਸ਼ ਆਉਣ ਤੇ ਆਪੋ ਵਿਚ ਕਹਿਣ: ਇਹ ਲੱਤ ਕਟਣੀ ਪਵੇਗੀ ਨਹੀਂ ਤਾਂ—। ਸੱਚੇ ਪਾਤਸ਼ਾਹ ਜੀ ਬਾਹਰ ਦੇ ਦੌਰਿਓ ਮੁੜੇ ਤਾਂ ਆ ਦਰਸ਼ਨ ਦਿਤੇ। ਸੰਤ ਆਲਾ ਸਿੰਘ ਸੰਤ ਤੇਜਾ ਸਿੰਘ ਸਮਸਾ, ਸੁੱਚਾ ਸਿੰਘ ਆਦਿ ਨਾਲ ਸਨ। ਸੰਤ ਆਲਾ ਸਿੰਘ ਜੀ ਕਿਹਾ, "ਗ੍ਰੀਬ ਨਿਵਾਜ਼ ! ਗ੍ਰੀਬ ਸਿੱਖ ਸੇਵਾ ਕਰ ਰਿਹਾ ਹੈ ਬਖਸ਼ਿਸ਼ ਕਰੋ"। ਤਦੋਂ ਸੱਚੇ ਪਾਤਸ਼ਾਹ ਜੀ ਬਚਨ ਕੀਤਾ, "ਘਬਰਾਉਣ ਦੀ ਲੋੜ ਨਹੀਂ; ਇਹ ਲੈਣਾ ਦੇਣਾ ਈ ਮੁਕ ਰਿਆ ਏ।" ਇਤਨਾਂ ਕਹਿ ਸੱਚੇ ਪਾਤਸ਼ਾਹ ਜੀ ਸ੍ਰੀ ਜੀਵਨ ਨਗਰ ਕੋਠੀ ਪਰਤ ਆਏ।

ਰਾਤ ਪਈ ਸਭ ਬਿਰਾਜ ਗਏ। ਮੈਨੂੰ ਸੁਪਨਾ ਆਇਆ। ਸੁਪਨੇ ਵਿੱਚ ਇੱਕ ਸਾਧੂ ਆ ਦਰਸ਼ਨ ਦਿਤੇ ਤੇ ਮੇਰੀ ਲਤ ਦੀ ਸੁੱਕੀ ਮਾਲਿਸ਼ ਸ਼ੁਰੂ ਕਰ ਦਿੱਤੀ। ਸਾਧੂ ਨੇ ਜਿਉਂ ਜਿਉਂ ਲੱਤ ਮਲੀ, ਮੇਰੀ ਲੱਤ ਹੌਲੀ ਹੋਣ ਲਗੀ। ਜ਼ਖਮ ਵਿੱਚੋਂ ਗੰਦ ਮੰਦ ਵਗਣ ਲੱਗਾ। ਘੜੀਆਂ ਪਲਾਂ ਵਿਚ ਮੰਜੇ ਹੇਠਾਂ ਕਚਲਹੂ ਦਾ ਛੱਪੜ ਲੱਗ ਗਿਆ। ਧੀਰੇ ਧੀਰੇ ਬਖ਼ਸ਼ਿਸ਼ ਹੋ ਗਈ। ਚਲਣ ਫਿਰਨ ਲਗਾ ਤੇ ਲੱਤ ਵੀ ਠੀਕ ਹੋ ਗਈ।

ਸੰਤ ਨਗਰ ਰਹਿੰਦਿਆਂ ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ ਸੁੰਦਰ ਸਿੰਘ ਫਰੀਦ, ਸੰਤ ਤੇਜਾ ਸਿੰਘ, ਸੰਤ ਗੁਲਾਬ ਸਿੰਘ ਦੀ ਸੰਗਤ ਨਾਲ ਧਾਰਮਿਕ ਰੁਚੀ ਹੋਰ ਵਧੀ। ਸ੍ਰੀ ਆਸਾ ਦੀ ਵਾਰ ਵੀ ਜ਼ਬਾਨੀ ਯਾਦ ਹੋ ਗਈ। ਡਾ: ਤ੍ਰਿਲੋਕ ਸਿੰਘ, ਤਰਨ ਸਿੰਘ ਵਹਿਮੀ ਤੋਂ ਲਿਖਣ ਪੜ੍ਹਨ ਵਲ ਵਧੇਰੇ ਪ੍ਰੇਰਨਾ ਮਿਲੀ। ਸਮੇ ਦੇ ਸਤਿਗੁਰੂ ਜੀ ਤੇ ਮਹਾਰਾਜ ਬੀਰ ਸਿੰਘ ਜੀ ਵਿਸ਼ੇਸ਼ ਧਿਆਨ ਰਖਦੇ। ਚੰਦਰੇ ਮਨ ਫੇਰ ਪਲਸੇਟਾ ਮਾਰਿਆ ਤੇ ਸਤਿਗੁਰੂ ਜੀ ਪਾਸੋਂ ਆਗਿਆ ਲੈ ਕੇ ਸਰਸੇ ਆ, ਰਾਮ ਸੁਖਦਾਸ ਸਨਾਤਨ ਧਰਮ ਹਾਈ ਸਕੂਲ ਵਿੱਚ ਅਧਿਆਪਕ ਲਗ ਪਿਆ। ਇਥੇ ਨਵੀਂ ਸਰਵਿਸ ਬੁਕ ਸ਼ੁਰੂ ਹੋਈ।

## ਪਹਿਲਾ ਬਸੰਤ ਦਾ ਮੇਲਾ

ਸਾਂਗਲੇ ਤੋ ਕੋਈ ਚਾਰ ਪੰਜ ਮੀਲ ਦੀ ਦੂਰੀ ਤੇ ਪਿੰਡ ਗਿਲ ਹੈ, ਇਸ ਧਰਤੀ ਦੇ ਕਣ ਕਣ ਤੋਂ ਮਹਿਕਾਂ ਉਠਦੀਆਂ ਹਨ। ਤਾਹੀਏਂ ਤਾਂ ਇਕ ਅੰਗ੍ਰੇਜ਼ ਵਿਦਵਾਨ ਦੀ ਯਾਦ ਆਉਂਦੀ ਹੈ:-

***HOME, HOME, SWEET HOME***
***THERE IS NO PLACE LIKE HOME***

ਇਨ੍ਹਾਂ ਸ਼ਬਦਾਂ ਨੂੰ ਮਾਂ ਬੋਲੀ ਵਿੱਚ ਇਉ ਕਿਹਾ ਜਾਂਦਾ ਹੈ

***ਘਰ ਵਰਗੀ ਕੋਈ ਸ਼ੈ ਨ ਮਿੱਠੀ,***
***ਨ ਕਦੇ ਸੁਣੀ, ਨ ਵੇਖੀ ਡਿਠੀ।***

ਜਦ ਤੋਂ ਦੇਸ਼ ਦਾ ਵੰਡਾਰਾ ਹੋਇਆ ਹੈ, ਰੀਝਾਂ ਦਬੀਆਂ ਪਈਆ ਹਨ। ਹਾਂ ਕਈ ਵੇਰ ਰਾਤ ਦੇ ਹਨੇਰੇ ਵਿੱਚ, ਮੇਰੇ ਸ੍ਰੀਰ ਨੂੰ ਖੰਭ ਲਗ ਜਾਂਦੇ ਹਨ ਤੇ ਬਿਨਾਂ ਪਾਸਪੋਰਟ, ਪਿੰਡ ਪੁਜ ਜਾਂਦਾ ਹਾਂ। ਵਤਨ ਦੇ ਕਲਰਾਂ ਵਿੱਚ ਪੁਰਾਣੇ ਸਾਥੀਆਂ ਨਾਲ ਖਿਦੋ-ਖੁੰਡੀ ਖੇਡਦਾ ਹਾਂ। ਕਈ ਵੇਰ ਬੋਹੜ ਦੀ ਦਾੜ੍ਹੀ ਨੂੰ ਹੱਥ ਪਾ ਲਟਕ ਝੂਟੇ ਲੈਂਦਾ ਹਾਂ, ਨਹਿਰ ਵਿੱਚ ਟੁੱਬੀਆਂ ਮਾਰਦਾ ਹਾਂ, ਮਝਾਂ ਚਾਰਦਾ ਚਾਰਦਾ ਢੋਲੇ ਗਾਂਦਾ ਹਾਂ।

ਇਹ ਗਿਲ, ਜ਼ਿਲਾ ਸਿਆਲਕੋਟ ਦੇ ਗਿਲਾਂ, ਜਿਥੋਂ ਦੇ ਸੰਤ ਜਮੀਤ ਸਿੰਘ ਜੀ ਨਾਮਧਾਰੀ ਇਤਹਾਸ ਵਿਚ ਪ੍ਰਸਿੱਧ ਹਨ ਵਿੱਚੋਂ ਉਠਕੇ ਆਏ ਸਿੰਘਾਂ ਦਾ ਗੜ੍ਹ ਸੀ ਤੇ ਆਪਣੀ ਥਾਂ ਬੜਾ ਮਾਣਿਆ ਸਤਿਕਾਰਿਆ ਨਗਰਾਂ ਵਿੱਚੋਂ ਸੀ। ਏਥੇ ਦਿਨ ਰਾਤ ਢੋਲਕੀ ਛੈਣੇ ਗੂੰਜਦੇ, ਨਿਰਤ ਕਾਰੀ ਹੁੰਦੀ। 'ਹੋਲਾ ਖੇਡਣ ਕੇਸ਼ਾਧਾਰੀਂ', ਖੇਡਣ ਦੀਆਂ ਗੂੰਜਾਂ ਪੈਂਦੀਆਂ। ਗਿੱਲੀ ਅੱਜ ਸੰਤ ਭੂਰੀ ਵਾਲਿਆਂ ਦਾ ਜੱਥਾ ਆ ਗਿਆ। ਇਹ ਵਿਦਾ ਹੋਇਆ ਤਾਂ ਸੰਤ ਭਗਤ ਸਿੰਘ ਦਾਤੇਵਾਲ, ਸੰਤ ਮੰਗਲ

ਸਿੰਘ ਆਰਸ਼ੀ ਫਰਿਸਤਾ ਆ ਗੜਗਜ ਪਾਈ। ਸੰਤ ਨੱਥਾ ਸਿੰਘ ਪਤੰਗ ਜੀ ਬਾਰੇ ਕੀ ਕਹਿਣਾ ਏ, ਉਨ੍ਹਾਂ ਦੇ ਜੱਥੇ ਵਿਚ ਇਕ ਗੋਭਲਾ ਜਿਹਾ ਮੁੰਡਾ ਕਰਤਾਰ ਸਿੰਘ ਸੀ, ਜਿਸਦਾ ਹੱਥ ਢੋਲਕੀ ਤੇ ਵਜਨ ਨਾਲ ਕਲੇਜੀ ਧੂ ਪੈਂਦੀ ਸੀ।

ਇਸ ਨਗਰ ੪ ਹੋਲੇ ਹੋਏ। ਦੋ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੇ ਦੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ। ਕੂਕਿਆਂ ਤੇ ਸ੍ਰਕਾਰੀ ਪਖੀਆਂ ਵਿੱਚ ਭੇੜ ਹੁੰਦਾ ਈ ਰਹਿੰਦਾ। ਇਕ ਸਮੇਂ ਸ੍ਰਕਾਰ ਪਖੀਆਂ 'ਕੂਕਿਆਂ ਦੇ ਗੁਰੂ ਨੂੰ ਸ਼ੀਸ਼ਾਂ' ਇਸ਼ਤਿਹਾਰ ਕਢਿਆ।

ਉਸ ਵਿੱਚ ਬੜਾ ਊਲ ਜਲੂਲ ਲਿਖਿਆ ਪਿਆ ਸੀ। ਅੰਤ ਉਨ੍ਹਾਂ ਦਾ ਮੂੰਹ ਤੋੜ ਜਵਾਬ ਦੇਣ ਹਿਤ ਨਾਮਧਾਰੀਆਂ ਵਲੋਂ ਵੀ ਇਸ਼ਤਹਾਰ ਕਡਿਆ ਗਿਆ, ਜਿਸਦੀਆਂ ਦੋ ਕੁ ਪੰਗਤੀਆਂ ਇਉ ਹਨ:-

***ਆਈ ਤੇਰੀ ਭੈਣ ਲੈਣ, ਲੱਤਾਂ ਦੀ ਘੁਟਾਈ ਲੈਣ,***
***ਤੂੰ ਵੀ ਲੈ ਲੈ ਟਕਾ ਸ਼ੀਸ਼ੇ ਦੀ ਵਖਾਈ ਦਾ।***

ਇਥੋਂ ਦੇ ਇੱਕ ਹੋਲੇ ਦੀ ਯਾਦ ਦਿਲ ਦੀ ਪਲੇਟ ਤੇ ਡੂੰਗੀ ਉਕਰੀ ਪਈ ਏ, ਉਹ ਅਮਿਟ ਹੈ। ਇਹ ਸ਼ਾਇਦ ਇਸ ਪਿੰਡ ਦਾ ਆਖ਼ਰੀ ਹੋਲਾ ਸੀ। ਇਹ ਹੋਲਾ ਸੰਤ ਚਰਨ ਸਿੰਘ ਨੇ ਕਰਵਾਇਆ ਸੀ। ਇਹ ਆਪ ਵੀ ਸ਼ਬਦ ਦੇ ਆਸ਼ਿਕ ਸਨ। ਰਾਤ ਸਮੇਂ ਆਪਣੇ ਕੋਠੇ ਦੀ ਛੱਤ ਤੇ ਢੋਲਕੀ ਲੈ ਕੀਰਤਨ ਕਰਦੇ ਤੇ ਸਾਰੇ ਨਗਰ ਨੂੰ ਰੱਬੀ ਬਾਣੀ ਨਾਲ ਸਰਸ਼ਾਰ ਕਰਦੇ।

ਉਸ ਹੋਲੇ ਵਿੱਚ ਅੰਮ੍ਰਿਤ ਵਰਖ਼ਾ ਹੋਈ, ਖੀਰ ਪੂਰੀ ਦੇ ਲੰਗਰ ਹੋਏ। ਇਕ ਦਿਨ ਇਕ ਭੇਖੀ ਹੱਟੀ ਵਿੱਚ ਚਲਾ ਗਿਆ ਤੇ ਬਿਨਾਂ ਪੁਛੇ, ਘਿਉ ਦਾ ਗੜਵਾ ਭਰ ਲਿਆਇਆ। ਸੰਤਾਂ ਦੇ ਘਰੋਂ ਬੀਬੀ ਨੇ ਗੜਵਾ ਲੈਜਾਂਦਿਆਂ ਵੇਖ ਲਿਆ, ਪਰ ਅਨਵੇਖਿਆ ਕਰ ਛਡਿਆ। ਇਕ ਸਿਖ ਨੇ ਕਿਹਾ, 'ਭੈਣ ! ਉਹ ਸਿੰਘ ਘਿਉ ਦਾ ਗੜਵਾ ਭਰ ਲੈ ਗਿਆ ਏ' ਤਾਂ ਬੀਬੀ ਨੇ ਕਿਹਾ, 'ਸੰਤ ਜੀ ! ਧੰਨ ਭਾਗ, ਮੈਂ ਤਾਂ ਸੁਖਣਾਂ ਸੁਖਦੀ ਰਹਿੰਦੀ ਹਾਂ, ਕਿ ਸਾਧ ਮੇਰੇ ਘਰੋਂ ਘਿਉ ਦੇ ਗੜਵੇ ਭਰ ਭਰ ਲੈ ਜਾਣ।

ਏਸੇ ਸੁਭਾਗੇ ਨਗਰ ਲੇਖਕ ਨੂੰ ਪਹਿਲੀ ਸੂਰਜ ਦੀ ਕਿਰਨ, ਸ਼ਨੀਵਾਰ, ਜਨਮ-ਅਸ਼ਟਮੀ ੧੯੬੭ ਬਿਕ੍ਰਮੀ ਵਾਲੇ ਦਿਨ ਨਜ਼ਰੀ ਪਈ। ਮਾਤਾ ਧੰਨ ਦਈ ਅਤੀ ਸ਼ੀਲ ਸੁਭਾਉ, ਨਿਰਮਾਣ, ਸਾਦਾ ਗੁਰੂ ਘਰ ਦੇ ਸ਼ੇਵਾ ਦੀ ਚਾਹਵਾਨ ਸੀ। ਪਰ ਪਿਤਾ ਸ੍ਰੀ ਰੂੜ ਸਿੰਘ, ਖੁਲੇ ਡੁਲੇ ਸੁਭਾਉ ਦੇ ਮਾਲਿਕ ਸਨ। ਜਦ ਮਾਤਾ ਜੀ

ਲੰਗਰ ਤਿਆਰ ਕਰ ਲੈਂਦੇ ਤਾਂ ਹੱਥ ਜੋੜ, ਨੇਤਰ ਮੂੰਦ ਅਰਦਾਸਾ ਸੋਧਦੇ। ਜਦ ਸਤਿਗੁਰੂ ਹਰੀ ਸਿੰਘ ਜੀ ਤਕ ਪੁਜਦੇ ਤਾਂ ਠੰਡੀ ਮੂਰਤੀ ਕਹਿ ਸ਼ੁਕਰਾਨਾ ਕਰਦੇ। ਨਿਕਿਆਂ ਹੁੰਦਿਆਂ ਹਾਣੀਆਂ ਨਾਲ ਕੌਡ ਕਬੱਡੀ, ਖਿਧੋ ਖੂੰਡੀ ਦੀ ਖੇਡ ਮਚਾਂਦੇ। ਰੌਲਾ ਰਪਾ ਪੈਂਦਾ ਤੇ ਹਾਸਾ ਠੱਠਾ ਹੁੰਦਾ।

ਏਸੇ ਨਗਰ ਦੋ ਧਰਮਸ਼ਾਲਾ ਸਨ। ਇਕ ਡੇਰਾ ਖੁਲ੍ਹੇ ਸਿੰਘਾਂ ਦਾ ਬਾਹਰਵਾਰ ਨਹਿਰ ਅਤੇ ਸੂਏ ਦੇ ਵਿਚਾਲੇ। ਇਸ ਧਰਮਸ਼ਾਲ ਦੇ ਗ੍ਰੰਥੀ ਸ੍ਰੀ ਮਾਨ ਸੰਤ ਮਤਾਬ ਸਿੰਘ, ਪਿਛੋਂ ਦਾਤੇ ਵਾਲ, ਜ਼ਿ: ਸਿਆਲਕੋਟ ਨਿਵਾਸੀ, ਪਤਲਾ ਸ੍ਰੀਰ, ਬੇਖੌਫ, ਨਿਧੜਕ ਤੇ ਵਧੀਆ ਪਾਠੀ ਸਨ। ਉਨ੍ਹਾਂ ਦੇ ਭਰਾ ਸੰਤ ਅਨਖਾ ਸਿੰਘ ਕੌਮੀ ਪ੍ਰਵਾਨਿਆ ਵਿਚੋਂ ਸਨ। ਉਨ੍ਹਾਂ ਦਾ ਬੜਾ ਦਬਦਬਾ ਸੀ। ਉਨ੍ਹਾਂ ਦੇ ਉਦਮ ਨਾਲ ਗਿਲਾਂ ਵਿੱਚ ਇੱਕ ਅਖੰਡ ਪਾਠੀਆਂ ਦੀ ਟੀਮ ਤਿਆਰ ਹੋ ਗਈ। ਹਰ ਸਿਆਲ ਹਰੇਕ ਘਰ ਵਿੱਚ ਅਖੰਡ ਪਾਠ ਤੇ ਸਾਰੇ ਪਾਠੀ, ਧੂਪੀਏ ਲਾਂਗਰੀ ਮਿਲ ਜਾਂਦੇ। ਇਨਾਂ ਸੰਤਾਂ ਪਾਸ ਹੀ ਮੈਂ ਪਾਠ ਕੀਤਾ, ਉਹ ਮੇਰੇ ਪਾਠ ਤੇ ਬੜੇ ਪ੍ਰਸਨ ਸਨ।

ਦੁਪਹਿਰ ਸਮੇਂ ਸੂਰਜ ਪ੍ਰਕਾਸ਼ ਜਾਂ ਕਿਸੇ ਹੋਰ ਗ੍ਰੰਥ ਦੀ ਕਥਾ ਬੋਹੜ ਥਲੇ ਹੁੰਦੀ। ਉਨੀ ਦਿਨੀ ਸਿੰਘ ਸਭੀਏ ਭਰਾ ਪਿੰਡਾਂ ਵਿੱਚ ਵੀ ਗੁਰਪੁਰਬ ਮਨਾਂਦੇ ਤੇ ਨਗਰ ਕੀਰਤਨ ਹੁੰਦੇ। ਅਜੇ ਬਸੰਤ ਨਹੀਂ ਆਈ ਸੀ, ਤਾਂ ਸੂਰਜ ਪ੍ਰਕਾਸ਼ ਦੀ ਕਥਾ ਸਮੇਂ ਸੰਤਾਂ ਨੇ ਕਿਹਾ ਸਿੰਘ ਸਭੀਏ ਗੁਰਪੁਰਬ ਮੰਨਾਦੇ ਹਨ, ਅਸੀ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਵਸ ਮਨਾਈਏ। ਸੰਤਾਂ ਦੀ ਤਜਵੀਜ਼ ਨੂੰ ਕੋਈ ਰੱਦ ਨਹੀ ਕਰ ਸਕਦਾ ਸੀ। ਸਭਨਾਂ ਨੇ ਖੁਸ਼ੀ ਦਾ ਜੈਕਾਰਾ ਛਡ ਦਿਤਾ।

ਸੰਤ ਮਤਾਬ ਸਿੰਘ ਜੀ ਸ੍ਰੀ ਭੈਣੀ ਸਾਹਿਬ ਗਏ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ ਰਖੀ, ਜਿਹੜੀ ਪ੍ਰਵਾਨ ਹੋ ਗਈ। ਨਗਰ ਨਿਵਾਸੀਆਂ ਨੂੰ ਰੰਗ ਚੜ ਗਿਆ। ਹੁਣ ਨਾਮਧਾਰੀਆਂ ਵਾਲੀ ਪੱਤੀ ਵੀ ਆ ਸ਼ਾਮਲ ਹੋਈ। ਧਰਮ-ਸ਼ਾਲਾ ਨੂੰ ਝੰਡੀਆਂ ਨਾਲ ਸਜਾਇਆ ਗਿਆ। ਆਟੇ, ਦਾਲੇ, ਘਿਉ ਦੇ ਢੇਰ ਲਗ ਗਏ। ਬਸੰਤ ਵਾਲੇ ਦਿਨ ਤੋਂ ਇੱਕ ਦਿਨ ਪਹਿਲਾਂ ਗ੍ਰੀਬ ਨਿਵਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਘੁੜ ਸਵਾਰਾਂ ਵਿੱਚ ਘਿਰੇ ਆ ਦਰਸ਼ਨ ਦਿਤੇ। ਜਥਿਆਂ ਦੀ ਘੁਮਘਾਰ ਪੈਣੀ ਸ਼ੁਰੂ ਹੋ ਗਈ। ਸੰਤ ਭਗਤ ਸਿੰਘ ਦਾਤੇਵਾਲੀਏ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਆਲਾ ਸੰਤ ਭੂਰੀ ਵਾਲੇ,, ਨੱਥਾ ਸਿੰਘ ਪਤੰਗ, ਰਾਗੀ ਭਾਈ ਕਾਲੂ ਜੀ। ਇਸ ਮੌਕਿਆ ਤੇ ਮਹਿਮਦਵਾਲੀ, ਤਿਤਰਾਂਵਾਲ ਨੰਦੇ ਦਾ ਚੱਕ, ਕੋਟਲੀ,

ਭਲੇਰ ਆਦ ਤੋਂ ਸੰਗਤਾਂ ਆ ਜੁੜੀਆਂ। ਬਾਹਰੋ ਆਈਆਂ ਸੰਗਤਾਂ ਦੇ ਘਰਾਂ ਵਿੱਚ ਡੇਰੇ ਲਗ ਗਏ। ਘਰ ਘਰ ਲੰਗਰ ਤੇ ਸੇਵਾ ਟਹਿਲ।

ਉਨ੍ਹੀ ਦਿਨੀ ਪਿੰਡ ਦੇ ਲਾਗੇ ਤਿਤਰਾਂ ਵਾਲੀ ਪ੍ਰਾਇਮਰੀ ਸਕੂਲ ਵਿੱਚ ਮੈ ਪੜਦਾ ਸਾਂ ਤੇ ਕੱਦ, ਬੁਤ ਵਿਚ ਤਗੜਾ, ਤੇ ਉਤਮ ਪੜਾਈ ਸਦਕਾ ਜਮਾਤ ਦਾ ਮਾਨੀਟਰ। ਪੁਰਬ ਤੋਂ ਇਕ ਦਿਨ ਪਹਿਲਾਂ ਪਿੰਡ ਦੇ ਮੁੰਡਿਆਂ ਸਲਾਹ ਕੀਤੀ ਕਿ ਸਾਡੇ ਪਿੰਡ ਬਸੰਤ ਦੀਆਂ ਰੌਣਕਾਂ ਹਨ, ਆਪਾਂ ਵੀ ਮੇਲਾ ਵੇਖੀਏ। ਸਭਨਾਂ ਛੁਟੀ ਦੀ ਸਲਾਹ ਕੀਤੀ। ਵੈਸੇ ਉਨ੍ਹੀ ਦਿਨੀ ਬਸੰਤ ਤੇ ਆਮ ਤੌਰ ਤੇ ਦਫ਼ਤਰਾਂ ਤੇ ਸਕੂਲਾਂ ਵਿਚ ਸੂਕਾਰੀ ਛੁਟੀ ਹੁੰਦੀ ਸੀ। ਸਕੂਲ ਦੇ ਹੈਡਮਾਸਟਰ ਲਾਲਾ ਨਾਰਾਇਣ ਦਾਸ ਸਨ। ਪਤਾ ਨਹੀ ਕੋਈ ਉਪਰੋਂ ਇਸ਼ਾਰਾ ਸੀ ਜਾਂ ਉਸ ਦੀ ਆਪਣੀ ਤੰਗ ਦਿਲੀ, ਉਸ ਨੇ ਛੁੱਟੀ ਨ ਕੀਤੀ। ਅਸੀ ਸਾਰੇ ਪਿੰਡ ਦੇ ਮੁੰਡੇ ਛੁੱਟੀ ਮੰਗਣ ਗਏ। ਬਜਾਏ ਇਸ ਦੇ ਕਿ ਉਹ ਧੀਰਜ ਨਾਲ ਹਾਂ ਜਾਂ ਨਾਂ ਕਰਦਾ ਉਸਨੇ ਹਵਾ ਵਿੱਚ ਡੰਡਾ ਘੁਮਾਂਦਿਆ ਨਕੋਂ ਠੂਹੇ ਡੇਗਦਿਆਂ ਕਿਹਾ, ਜਿਹੜਾ ਜਿਹੜਾ ਛੁਟੀ ਲੈਣਾ ਚਾਹੁੰਦਾ ਹੈ, ਉਹ ਖੜਾ ਹੋ ਜਾਵੇ। ਭਲਾ ਉਹ ਕਿਹੜਾ ਮੁੰਡਾ ਹੈ ਜਿਹੜਾ ਸਕੂਲੋਂ ਛੁੱਟੀ ਲੈਣਾ ਨ ਚਾਹੇ। ਮੁੰਡੇ ਤਾਂ ਅਗੇ ਹੀ ਗਾਉਂਦੇ ਹਨ :

'ਮਰਨ ਮਾਸਟਰ ਤੇ ਟੁਟਣ ਸਕੂਲ'। ਭਾਰਤ ਦੇ ਪਹਿਲੇ ਰਾਸ਼ਟਰਪਤੀ, ਦੇਵਤਾ ਸਰੂਪ ਡਾ. ਰਾਜਿੰਦਰ ਪ੍ਰਸ਼ਾਦ ਜਦ ਆਪਣੀ ਟਰਮ ਪੂਰੀ ਕਰ ਰਾਸ਼ਟਰਪਤੀ ਭਵਨ ਤੋਂ ਬਾਹਰ ਆਏ ਤਾਂ ਆਪਣੇ ਪ੍ਰਸੰਸ਼ਕਾਂ ਨੂੰ ਵਦਾਇਗੀ ਸਮੇ ਨਮਸਕਾਰ ਕਰਦਿਆਂ ਕਿਹਾ ਸੀ ਕਿ ਮੈ ਅਜ ਐਨਾਂ ਖੁਸ਼ ਹਾਂ ਜਿਵੇਂ ਸਕੂਲੀ ਬੱਚੇ ਛੁਟੀ ਉਪ੍ਰੰਤ। ਖ਼ੈਰ ਕਾਫੀ ਮੁੰਡੇ ਖੜੇ ਹੋ ਗਏ। ਹੁਣ ਉਸਨੇ ਕੜਕਵੀ ਅਵਾਜ ਵਿੱਚ ਕਿਹਾ, ਖੜੇ ਮੁੰਡੇ ਕੰਨ ਪਕੜਨ। ਹੁਕਮੇ ਹਾਕਮ, ਮਰਗੇ ਮੁਫਾਜਾਤ। ਸਭ ਨੇ ਕੰਨ ਪਕੜ ਲਏ ਜਦ ੧੦-੧੫ ਮਿੰਟ ਗੁਜ਼ਰੇ ਤਾਂ ਮੈਨੂੰ ਮਾਨੀਟਰ ਨੇ ਚੂੰਡੀ ਵਡੀ ਤੇ ਕੰਨ ਪਕੜਿਆਂ ਈ ਕਿਹਾ ਸੀ ਹੁਣ ਤਾਂ ਛੁਟੀ ਦਿਉ। ਹੈਡਮਾਸਟਰ ਗਰੂਰ ਦੇ ਹਾਥੀ ਤੇ ਸਵਾਰ ਸੀ, ਉਸ ਨੇ ਬਾਕੀਆਂ ਦੇ ਤਾਂ ਕੰਨ ਛੁਡਵਾ ਦਿਤੇ, ਪਰ ਮੇਰੀ ਪਿਠ ਤੇ ਇਕ ਭਾਰਾ ਮੁੰਡਾ ਬਠਾ ਦਿਤਾ। ਜਦ ਮੇਰੀਆਂ ਡਾਡਾਂ ਨਿਕਲਣ ਲਗੀਆਂ ਤਾਂ ਕੰਨਾਂ ਤੋ ਮੁਕਤੀ ਮਿਲੀ।

ਚਾਰ ਵਜੇ ਛੁੱਟੀ ਦੀ ਘੰਟੀ ਵਜੀ ਤਾਂ ਯਾਰਾਂ ਬਸਤਾ ਚੁੱਕਿਆ ਤੇ ਘਰ ਪੁਜੇ। ਦੀਵਾਨ ਦਾ ਤਾਂ ਭੋਗ ਪੈ ਚੁਕਾ ਸੀ ਪਰ ਕੜਾਹ ਪ੍ਰਸ਼ਾਦ ਦੇ ਤਗੜੇ ਗ਼ਫੇ ਲਾਏ। ਜਿੰਨੇ ਦਿਨ ਮੇਲਾ ਰਿਹਾ, ਯਾਰਾਂ ਸਕੂਲ ਵਲ ਮੂੰਹ ਨ ਕੀਤਾ। ਸੱਚੇ

ਪਾਤਸ਼ਾਹ ਜੀ ਦੇ ਦਰਸ਼ਨ, ਹਲੇ ਦੇ ਦੀਵਾਨਾ, ਰਾਗੀਆਂ ਦਾ ਤਾਊਸ ਤੇ ਕੀਰਤਨ ਮਸਤਾਨਿਆਂ ਦੀਆਂ ਕਿਲਕਾਰੀਆਂ, ਰਾਮ ਵਿਜੋਗੀਆਂ ਦੇ ਕੀਰਨੇ ਦੀ ਮਨ ਤੇ ਡੂੰਗੀ ਛਾਪ ਲੱਗੀ।

ਮੇਲੇ ਉਪ੍ਰੰਤ ਸਕੂਲੇ ਗਿਆ, ਬਸਤਾ ਖੋਲਿਆ ਤੇ ਬਹਿ ਗਿਆ। ਵਡਾ ਮੁੰਨਸ਼ੀ ਆਇਆ। ਮੈਨੂੰ ਘੂਰੀ ਵੱਟੀ, ਲਾਲ ਲਾਲ ਅਖਾਂ ਨਾਲ ਮੇਰੇ ਵਲ ਵੇਖਿਆ ਪਰ ਮੈ ਆਪਣੇ ਪਾਠ ਕਰਮ ਵਿਚ ਜੁਟ ਗਿਆ। ਮੁਨਸ਼ੀ ਨੇ ਜੁਰਮਾਨਾਂ ਕਰ ਦਿਤਾ, ਜਿਹੜਾ ਅਗਲੇ ਦਿਨ ਮੈਂ ਉਸਦੀ ਤਲੀ ਤੇ ਲਿਆ ਰਖਿਆ। ਮਨ ਖੇੜੇ ਵਿੱਚ ਸੀ, ਕਿ ਸਾਧ ਸੰਗਤ ਦੇ ਦਰਸ਼ਨਾਂ ਦਾ ਅਨੰਦ ਤਾਂ ਮਾਣ ਲਿਆ ਹੈ।

ਜਦ ਨਨਕਾਣਾ ਸਾਹਿਬ ਖਾਲਸਾ ਸਕੂਲ ਵਿਚ ਪੜ੍ਹਾਦਾ ਸਾਂ ਤਾਂ ਦੇਸ਼ ਆਜ਼ਾਦੀ ਦੀ ਲੜਾਈ ਜ਼ੋਰਾਂ ਤੇ ਸੀ। ਕਈ ਵੇਰ ਕਾਂਗ੍ਰਸ ਦੇ ਜਲਸਿਆਂ ਵਿਚ ਜਾਣਾ। ਡਾ: ਸੋਹਣ ਲਾਲ ਤੇ ਪੰਡਿਤ ਰਾਮ ਰੱਖਾ ਚੰਗੇ ਕਾਂਗ੍ਰੇਸ ਵਰਕਰ ਸਨ। ਲਾਹੌਰ ਆਲ ਇੰਡੀਆ ਨੈਸ਼ਨਲ ਕਾਂਗ੍ਰੇਸ ਦਾ ਸਲਾਨਾ ਸਮਾਗਮ ੧੯੨੯ ਦਸੰਬਰ ਵਿਚ ਸੀ। ਕ੍ਰਿਸਮਿਸ ਦੀਆਂ ਛੁਟੀਆਂ ਸਨ, ਉਚੇਚਾ ਵੇਖਣ ਗਿਆ। ਪੰਡਿਤ ਜਵਾਹਰ ਲਾਲ ਨਹਿਰੂ ਦਾ ਜਲੂਸ ਤਕਿਆ, ਜਿਸ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ ਮਹਾਰਾਜ ਨਿਹਾਲ ਸਿੰਘ ਭਲੀ ਭਾਂਤ ਸਫਲ ਬਨਾਇਆ। ਸੰਤ ਨੱਥਾ ਸਿੰਘ ਪਤੰਗ ਦਾ ਢੋਲਕੀ ਛੈਣਿਆਂ ਨਾਲ ਕੀਰਤਨ ਕਰਦਿਆਂ ਦਾ ਅਨੰਦ ਮਾਣਿਆਂ–ਨੱਸੇ ਜਾਣ ਫਰੰਗੀ ਵਜੇ ਘੁੰਗਰੂ–ਮੇਰੇ ਕੰਨਾਂ ਵਿਚ ਅਜੇ ਵੀ ਇਹ ਸ਼ਬਦ ਗੂੰਜ ਰਹੇ ਹਨ। ਬਾਦਾਮੀ ਬਾਗ ਦੇ ਖੁਲੇ ਮੈਦਾਨ ਵਿਚ ਅਕਾਲੀਆਂ ਦਾ ਜਲਸਾ ਵੀ ਲੰਘਦਿਆਂ ਵੇਖਿਆ, ਜਿਥੇ ਬਾਬਾ ਖੜਕ ਸਿੰਘ ਵਲੋਂ ਐਲਾਨ ਹੋ ਰਿਹਾ ਸੀ ਕਿ ਜਿਹੜਾ ਸਿਖ ਕਾਂਗ੍ਰੇਸ ਦੇ ਜਲਸੇ ਵਿਚ ਜਾਵੇਗਾ, ਉਹ ਸਿਖ ਨਹੀਂ। ਕਾਂਗ੍ਰੇਸ ਦੇ ਪੰਡਾਲ ਵਾਲੇ ਥਾਂ ਤੇ ਪੂਜ ਮਾਤਾ ਜੀਵਨ ਕੌਰ ਦੀ ਨਿਗਰਾਨੀ ਹੇਠਾਂ ਲੰਗਰ ਚਲ ਰਿਹਾ ਸੀ, ਜਿਥੋਂ ਹਜ਼ਾਰਾਂ ਵਲੰਟੀਅਰ ਬਿਨਾ ਵਿਤਕਰਾ ਪ੍ਰਸ਼ਾਦਾ ਛਕ ਰਹੇ ਸਨ। ਉਹ ਸੈਸ਼ਨ ਵੀ ਤਕਿਆ ਜਿਸ ਵਿਚ ਪੂਰਨ ਆਜ਼ਾਦੀ ਦਾ ਮਤਾ ਪਾਸ ਹੋਇਆ ਤੇ ਹਿੰਦੂ, ਸਿੱਖ, ਮੁਸਲਮਾਨ ਆਦਿ ਬੜੇ ਮਾਣ ਨਾਲ ਆਜ਼ਾਦੀ ਦੇ ਸੁਪਨੇ ਵੇਖਣ ਲਗੇ ਤੇ ਜੇਲ੍ਹਾਂ ਭਰਨ ਦੀ ਵਿਉਂਤ ਬਣਾ ਲਈ ਗਈ।

# ਜੈਸੀ ਸੰਗਤ ਵੈਸੀ ਰੰਗਤ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਠੀਕ ਹੀ ਕੀਤਾ ਸੀ। ਅੰਗ੍ਰੇਜ਼ੀ ਸ੍ਰਕਾਰ ਵਲੋਂ ਖੋਲੇ ਸਕੂਲਾਂ, ਕਾਲਿਜਾਂ, ਕਚਹਿਰੀਆਂ, ਡਾਕਖਾਨਿਆਂ ਦਾ ਬਾਈਕਾਟ। ਇਹ ਇਕ ਪ੍ਰਕਾਰ ਦੇ ਬਦੇਸ਼ੀ ਸ੍ਰਕਾਰ ਵਲੋ ਕਾਇਮ ਕੀਤੇ ਅਦਾਰੇ, ਇੱਕ ਪ੍ਰਕਾਰ ਦੀਆਂ ਫ਼ੈਕਟਰੀਆਂ ਸਨ ਜਿਥੇ ਭਾਰਤੀਆਂ ਨੂੰ ਜਕੜਨ ਹੇਤ, ਵੰਨ ਸੁਵੰਨੇ ਜੰਜੀਰ ਘੜੇ ਜਾਂਦੇ ਸਨ, ਤਾਂਕਿ ਹਿੰਦੁਸਤਾਨੀ ਪੰਛੀਆਂ ਨੂੰ ਲੰਗੜੇ-ਲੂਲੇ ਬਣਾ, ਉਹ ਗੋਰਿਆਂ ਪਿਛੇ ਲੇਲਿਆਂ ਵਾਂਗੂੰ ਮਿਆਂਕਦੇ ਫਿਰਨ ।

ਸਕੂਲਾਂ ਕਾਲਿਜਾਂ ਵਿੱਚ ਪੜਾਇਆ ਜਾਣ ਲਗਾ ਕਿ ਆਰੀਆ ਲੋਕ ਮਧ ਏਸ਼ੀਆ ਤੋਂ ਆਕੇ ਭਾਰਤ ਵਿੱਚ ਵਸੇ ਸਨ, ਅਤੇ ਉਨ੍ਹਾਂ ਨੇ ਅਸਲੀ ਭਾਰਤੀਆਂ ਨੂੰ ਭਾਜੜਾਂ ਪਾ ਦਿਤੀਆਂ ਤੇ ਉਹ ਵਿਚਾਰੇ ਜਿੱਥੇ ਕਿਸੇ ਦੇ ਸਿੰਙ ਸਮਾਏ ਦਿਨ ਕਟੀ ਕਰਨ ਲਗੇ। ਇਹ ਪੜ੍ਹਾ ਭਾਰਤੀ ਬਚਿਆਂ ਅੰਦਰ ਇਹ ਬਠਾਣਾ ਸੀ, ਕਿ ਪੁਤਰੋ ਜੇ ਅਸੀਂ (ਅੰਗ੍ਰੇਜ਼) ਸੱਤਾਂ ਸਮੁੰਦਰਾਂ ਤੋਂ ਪਾਰੋਂ ਆਕੇ ਰਾਜ ਕਰਨ ਲਗੇ ਹਾਂ ਤਾਂ ਤੁਸੀ ਵੀ ਬਾਹਰੋਂ ਆ ਅਸਲ ਘਰ ਵਾਲਿਆਂ ਨੂੰ ਮਾਰ ਭਜਾਇਆ ਤੇ ਆਪ ਸਾਊ ਬਣ ਬੈਠੇ ਹੋ। ਦੂਜੀ, ਉਨ੍ਹਾਂ ਨੇ ਭਰਾ ਨਾਲੋ ਭਰਾ ਨੂੰ ਵਖ ਕਰਨ ਦਾ ਉਹ ਮੰਤਰ ਪੜਿਆ ਕਿ ਹਿੰਦੂ, ਮੁਸਲਮਾਨ ਇਕ ਦੂਜੇ ਦੇ ਲਹੂ ਦੇ ਪਿਆਸੇ ਬਨ ਗਏ।

ਏਸੇ ਤਰ੍ਹਾਂ ਦੇਸ਼ ਭਗਤ ਕੂਕਿਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਰੀਤੀ ਤੋਂ ਵਖ ਕਰਨ ਹਿਤ ਸਕੂਲੀ ਪੁਸਤਕਾਂ ਵਿੱਚ ਇਸ ਪ੍ਰਕਾਰ ਦੇ ਪਾਠ ਕ੍ਰਮ ਪੜਾਏ ਜਾਣ ਲਗੇ ਕਿ ਦਸਵੇਂ ਗੁਰੂ ਉਪ੍ਰੰਤ ਦੇਹਧਾਰੀ ਗੁਰੂ ਦੀ ਪ੍ਰੰਪਰਾ ਦਾ ਭੋਗ ਪੈ ਗਿਆ ਸੀ। ਜਿਹੜੇ ਜਿਹੜੇ ਸਜ਼ਣ ਬਦੇਸੀਆਂ ਦੇ ਵਿਚਾਰਾਂ ਨੂੰ ਗ੍ਰਹਿਣ ਕਰ ਉਨ੍ਹਾ ਦੇ ਪਿਛਲਗ ਬਣ ਗਏ, ਉਨ੍ਹਾਂ ਦੇ ਸੁਹਿਲੇ ਗਾਏ, ਉਹ ਇਤਹਾਸ ਦੇ ਹੀਰੋ, ਥਾਂ ਥਾਂ ਉਨ੍ਹਾਂ ਦਾ ਪ੍ਰਚਾਰ। ਇਸਦੇ ਵਿਪ੍ਰੀਤ, ਜਿਨ੍ਹਾ ਸਚਾਈ ਦਾ ਝੰਡਾ ਚੁਕਿਆ ਤੇ ਅੰਗ੍ਰੇਜ ਵਿਰੁਧ ਭੰਡੀ ਪ੍ਰਚਾਰ ਕੀਤਾ ਉਹ ਖੁਡੇ ਲਈਨੇ। ਸਕੂਲਾਂ ਕਾਲਿਜਾਂ ਦੇ

ਵਿਦਿਆਰਥੀ ਹਰ ਸਵੇਰ—

***GOD SAVE THE GRACIOUS KING***
***LONG LIVE THE NOBLE KING***

ਦੇ ਅੰਰਦਾਸੇ ਕਰਦਾ। ਮੈਨੂੰ ਯਾਦ ਆਉਂਦਾ ਹੈ ਹਾਲਾਂਕਿ ਬਦੇਸ਼ੀ ਕਾਲਿਜਾਂ ਦੇ ਰੰਗ ਵਿਚ ਟੁਭਾ ਨਹੀਂ ਲਾਇਆ ਇਕ ਪ੍ਰੀਖਿਆ ਸਮੇ ਤਿਨ ਚਾਰ ਲੇਖਾਂ ਵਿਚੋ ਇਕ "—ਬਰਕਾਤੇ ਸ੍ਰਕਾਰੇ ਇੰਗਲਸ਼ੀਆ"। ਉਸ ਲੇਖ ਵਿਚ ਗੋਰਾ ਸ਼ਾਹੀ ਦੀ ਉਪਮਾਂ ਦੇ ਪੁਲ ਬੰਨ੍ਹ ਦਿਤੇ। ਹੁਣ ਮੈਨੂੰ ਸਮਝ ਆਈ ਹੈ ਕਿ ਉਸ ਸਮੇ ਜੋ ਮੈਂ ਲਿਖਿਆ ਸੀ, ਉਹ ਬਕਵਾਸ ਸੀ।

ਜੇ.ਵੀ. ਦੀ ਟਰੇਨਿੰਗ ਖ਼ਤਮ ਹੋਣ ਤੇ ਸ੍ਰ: ਈਸ਼ਰ ਸਿੰਘ ਹੈਡਮਾਸਟਰ, ਖਾਲਸਾ ਹਾਈ ਸਕੂਲ, ਗਵਰਨਮਿੰਟ ਸਕੂਲ, ਸ਼ੇਖੂਪੁਰੇ ਟਰੇਨਿੰਗ ਸੈਂਟਰ ਤੇ ਆਏ ਤੇ ਸੈਂਟਰ ਦੇ ਪ੍ਰਿੰਸੀਪਲ ਨੂੰ ਮਿਲੇ ਤੇ ਆਪਣੀ ਸਕੂਲ ਦੀਆਂ ਖਾਲੀ ਵੇਕੰਸੀਆਂ ਲਈ ਇੱਕ ਦੋ ਮੁੰਡਿਆਂ ਨੂੰ ਲੈ ਗਏ। ਉਨ੍ਹਾਂ ਵਿਚੋਂ ਇਕ ਮੈਂ ਸਾਂ। ਅਸੀਂ ਬੜੇ ਪ੍ਰਸੰਨ ਕਿ ਛਿੱਤਰ ਨਾਲ ਹੀ ਸੈਹਾਂ ਮਾਰ ਲਿਆ ਹੈ, ਤੇ ਬਾਕੀ ਦੇ ਵਿਦਿਆਰਥੀ ਅਜੇ D.I.S. ਦੇ ਦਫਤਰ ਦੀ ਖਾਕ ਛਾਣ ਰਹੇ ਹਨ ਤੇ ਸਾਨੂੰ ਨਤੀਜਾ ਨਿਕਲਣ ਤੋਂ ਪਹਿਲਾਂ ਹੀ ਨੌਕਰੀ ਮਿਲ ਗਈ ਹੈ।

ਭਾਵੇਂ ਮੇਰਾ ਪਾਲਣ ਪੋਸ਼ਣ ਨਾਮਧਾਰੀ ਮਾਹੌਲ ਵਿਚ ਹੋਇਆ ਸੀ ਤੇ ਪੜਾਈ ਸੰਤ ਮਤਾਬ ਸਿੰਘ ਪਾਸੋਂ ਕੀਤੀ ਸੀ, ਪਰ ਫੇਰ ਕਾਲਾ ਰੰਗ ਚੜ ਗਿਆ। ਉਨ੍ਹੀ ਦਿਨੀਂ ਜਿਹਲਮ ਦੇ ਲਾਗੇ ਅਲੀਪੁਰ ਦੇ ਗੁਰਦੁਆਰੇ ਨੂੰ ਸ਼੍ਰਾਰਤੀਆਂ ਅਗ ਲਾ ਦਿਤੀ। ਗੁਰਦੁਆਰੇ ਨਨਕਾਣਾ ਸਾਹਿਬ ਦੇ ਪ੍ਰਬੰਧਕਾਂ ਉਥੇ ਜੱਥਾ ਭੇਜਣਾ ਸੀ, ਉਸ ਜੱਥੇ ਵਿੱਚ ਮੇਰਾ ਨਾਉਂ ਵੀ ਆ ਗਿਆ। ਕਾਲੀ ਪਗੜੀ ਬੰਨ੍ਹ ਲਈ, ਗਾਤਰੇ ਕਿਰਪਾਨ ਧਾਰ ਜੱਥੇ ਨਾਲ ਜਾ ਰਲਿਆ। ਉਸ ਜਥੇ ਵਿੱਚ ਸਿਖ ਮਿਸ਼ਨਰੀ ਕਾਲਿਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਸ੍ਰੀ ਗੰਗਾ ਸਿੰਘ ਨਾਲ ਸਨ। ਗਲੀ ਬਾਤੀ ਮਾਸ ਸਬੰਧੀ ਚਰਚਾ ਸ਼ੁਰੂ ਹੋ ਗਈ ਤਾਂ ਇਕ ਮੈਂਬਰ ਨੇ ਕਿਹਾ ਜਿਹੜ੍ਹਾ ਮਾਸ ਨ ਖਾਏ ਉਹ ਡੰਡੇ ਖਾਏ, ਪਰ ਸ੍ਰੀ ਗੰਗਾ ਸਿੰਘ ਤੁਰਤਫੁਰਤ ਕਿਹਾ ਜਿਹੜਾ ਮਾਸ ਵੀ ਖਾਏ ਤੇ ਛਿਤਰ ਵੀ ਖਾਏ ਉਸਦਾ ਕੀ ਇਲਾਜ। ਖੈਰ ਜਥਾ ਅਲੀਪੁਰ ਗਿਆ। ਡੀ. ਸੀ. ਨੇ ਸਿਖਾਂ ਦੀਆਂ ਅਖਾਂ ਵਿੱਚ ਘੱਟਾ ਪਾਣ ਲਈ, ਕੁਝ ਇਕਰਾਰ ਕੀਤੇ ਤੇ ਜਥਾ ਜੈਕਾਰੇ ਛਡਦਾ ਨਨਕਾਣਾ ਸਾਹਿਬ ਮੁੜਿਆ।

ਸਾਡੇ ਕੁਆਰਟਰ ਦੇ ਸਾਮਣੇ ਇੱਕ ਪੋਠੋਹਾਰੀ ਸਿੰਘ ਦਾ ਕੁਆਰਟਰ ਸੀ। ਪੋਠੋਹਾਰੀ ਆਮ ਤੌਰ ਤੇ ਮਾਸਾਹਾਰੀ ਹੁੰਦੇ ਹਨ। ਇਕ ਦਿਨ ਮੇਰੇ ਪ੍ਰਸਾਦ ਛਕਦੇ ਸਮੇ, ਮਾਸ ਦੀ ਇੱਕ ਬੋਟੀ ਮੇਰੇ ਮੂੰਹ ਵਿੱਚ ਪਾ ਗਿਆ। ਭਾਵੇਂ ਉਹ ਅਭਖ ਖਾਣਾ ਉਲਟ ਦਿਤਾ, ਪਰ ਕੁਸੰਗਤ ਕਾਰਨ ਅਭਖ ਖਾਣ ਤੋ ਬੱਚ ਨ ਸਕਿਆ।

ਕੁਝ ਦਿਨਾਂ ਉਪ੍ਰੰਤ ਰਾਵਲਪਿੰਡੀ ਚਲਾ ਗਿਆ ਤੇ ਖਾਲਸਾ ਹਾਈ ਸਕੂਲ ਵਿੱਚ ਨੌਕਰੀ ਮਿਲ ਗਈ। ਹੁਣ ਏਥੇ ਕਾਲਖ ਲਹਿਣੀ ਸ਼ੁਰੂ ਹੋਈ। ਸ੍ਰ: ਆਤਮਾ ਸਿੰਘ ਤੇ ਸ੍ਰਦਾਰਨੀ ਲੀਲਾ ਵੰਤੀ ਅਮੀਰੀ ਘਰਾਣਾ ਸੀ। ਸ੍ਰ: ਨੂੰ ਘੜੇ ਜੇਡਾ ਮੋਤੀ ਤੇ ਗੁਝਾ ਪ੍ਰਚਾਰਕ ਮੰਨਦਾ ਹਾਂ। ਸ਼ਹਿਰ ਦੇ ਨਾਮਧਾਰੀਆਂ ਨਾਲ ਵਾਹ ਪਿਆ। ਜੱਥੇਦਾਰ ਨਰੈਣ ਸਿੰਘ ਡਡੀਆਂ, ਜੱਥੇਦਾਰ ਹਰਨਾਮ ਸਿੰਘ ਨੱਚਾ, ਜੱਥੇਦਾਰ ਹਜ਼ਾਰਾ ਸਿੰਘ ਬੱਲੋਵਾਲੀਆ ਸੰਤ ਸੁਰੈਣ ਸਿੰਘ ਗ੍ਰੀਬ ਰੇਲਵੇ ਵਿੱਚ ਮੁਲਾਜ਼ਮ ਸੀ ਤੇ ਸੰਗਤ ਦਾ ਪ੍ਰਧਾਨ। ਚਿਟੀਆਂ ਹੱਟੀਆਂ ਨਾਮਧਾਰੀਆਂ ਦਾ ਕੇਂਦਰ ਸੀ। ਸ੍ਰ: ਦਾ ਘਰ ਸੈਦਪੁਰੀ ਦਰਵਾਜੇ, ਰਾਏ ਬਹਾਦਰ ਸ੍ਰ: ਬੂਟਾ ਸਿੰਘ ਦੀ ਹਵੇਲੀ ਸੀ। ਜਿੱਥੇ ਸ੍ਰਦਾਰ ਦਾ ਘਰ ਸੀ। ਉਨਾਂ ਦੇ ਕੋਲ ਸੰਤ ਮਤਾਬ ਸਿੰਘ ਜੀ ਰਹਿੰਦੇ ਸਨ। ਉਹ ਦੋਤਾਰੇ ਨਾਲ ਸ਼ਬਦ ਪੜ੍ਹਿਆ ਕਰਦੇ ਸਨ:

***ਮੈਂ ਉਨ੍ਹਾਂ ਸਾਧਾਂ ਨਾਲ ਰੱਤੀ ਆਂ,***
***ਜਿਨ੍ਹਾਂ ਦੇ ਨੈਣ ਗੂੜ੍ਹੇ ਤੇ ਸਾਈਂ ਨਾਲ ਲਗੀਆਂ ਨੇ ਅੱਖੀਆਂ।***

ਰਾਵਲਪਿੰਡੀ ਪੋਠੋਹਾਰ ਦਾ ਇੱਕ ਉਘਾ ਸ਼ਹਿਰ ਹੈ। ਉਤਰ ਵਾਲੇ ਪਰਬਤਾਂ ਦੀ ਲੜੀ ਹੈ ਤੇ ਕਈ ਉੱਚੀਆਂ ਚੋਟੀਆਂ ਤੇ ਦੁਧ ਚਿਟੀ ਬਰਫ਼ ਵਖਾਲੀ ਦੇਂਦੀ ਹੈ। ਜਲਵਾਯੂ ਸੁਖਾਵਾ ਹੈ। ਇਥੋਂ ਦੇ ਵਸਨੀਕ ਗੋਰੇ ਤੇ ਸੁਨੱਖੇ ਹਨ। ਅੰਗ੍ਰੇਜ਼ ਭਗਤਾਂ ਦਾ ਵਿਹੜਾ ਹੈ। ਸ਼ਹਿਰਾਂ ਦੇ ਲੋਕ ਅਮੀਰ ਹਨ, ਪਰ ਆਲੇ ਦੁਆਲੇ ਗ੍ਰੀਬੀ ਨਾਚ ਕਰਦੀ ਹੈ। ਆਮ ਤੌਰ ਤੇ ਵਸੋਂ ਮੁਸਲਮਾਨੀ ਹੈ, ਪਰ ਸਿੱਖਾਂ ਦਾ ਧੜ੍ਹਾ ਬਣਿਆ ਹੋਇਆ ਸੀ। ਪੋਠੋਹਾਰੀ ਸਿਖ ਮਾਣ ਸਤਿਕਾਰ ਨਾਲ ਰਹਿੰਦੇ ਸਨ।

ਸ੍ਰ: ਆਤਮਾ ਸਿੰਘ ਦਾ ਮੁਢਲਾ ਜੀਵਨ ਠਾਠ, ਸ਼ਾਹਾਨਾਂ ਰਹਿਣ ਸਹਿਣ, ਤੇ ਰਾਏ ਬਹਾਦਰੀ ਦੀ ਬੋ, ਤੇ ਗਾਣ ਬਜਾਣ ਦੀਆਂ ਮਜਲਸਾਂ, ਤੇ ਨਾਚੀਆਂ ਦੇ ਨਾਚ, ਆਮ ਸ਼ੁਗਲ ਸੀ। ਵੈਸੇ ਕਦ ਬੁਤ ਵਿੱਚ ਸੱਤ ਫੁਟਾ ਜਵਾਨ, ਮੋਟੇ ਨੇਤਰ, ਭਰਵਾਂ ਚਿਹਰਾ ਸੁੰਦਰ ਘਾੜਤ ਦਾ ਘੜਿਆ ਸੀ। ਘਰ ਵਿੱਚ ਨੌਕਰ ਚਾਕਰ। ਮਾਸ ਦੇ ਚਟਖਾਰੇ ਲਾਣ ਵਾਲਾ ਸੀ। ਸ੍ਰ: ਦੇ ਘਰ ਕੈਫੇ-ਰਾਇਲ ਹੋਟਲ ਵਿੱਚੋਂ ਮਾਸ ਤਿਆਰ ਹੋ ਕੇ ਆਇਆ ਕਰਦਾ ਸੀ। ੨੦-੨੦ ਮੀਲ ਦੂਰ ਜਾਕੇ ਮੁਰਗਾਬੀਆਂ ਦਾ

ਸ਼ਿਕਾਰ ਕਰ ਕੇ ਲਿਆਉਂਦਾ। ਆਪ ਵੀ ਖਾਂਦਾ ਤੇ ਦੋਸਤਾਂ ਮਿਤਰਾਂ ਨੂੰ ਵੀ ਗੁੱਫੇ ਲੁਆਂਦਾ।

ਇਸ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਜੋੜਨ ਵਾਲਾ ਮਾਸਟਰ ਸੋਹਣ ਸਿੰਘ ਧੌਣ-ਭੰਨ ਸੀ। ਸੋਹਣ ਸਿੰਘ ਲੰਮਾ, ਉਚਾਂ, ਸੁਣੱਖਾ, ਸਿਧੀ ਪਗ, ਦੌੜਨ, ਭਜਣ, ਖੇਡਣ, ਕੁਦਣ ਦਾ ਇਕ ਨੰਬਰ ਦਾ ਖਿਡਾਰੀ ਸੀ। ਸ੍ਰ: ਨੂੰ ਖੇਡਣ ਦਾ ਅਤੀ ਸ਼ੌਂਕ ਸੀ। ਆਪਣੀ ਇੱਕ ਹਾਕੀ ਦੀ ਟੀਮ ਬਣਾ ਰਖੀ ਸੀ, ਜਿਸਦਾ ਸਾਰਾ ਖਰਚਾ ਪਲਿਉਂ ਕਰਦਾ ਸੀ। ਇਨ੍ਹਾਂ ਗੁਣਾਂ ਕਾਰਨ ਸੋਹਣ ਸਿੰਘ ਲਾਇਲਪੁਰੋ ਨਾਲ ਲਿਆ, ਖਾਲਸਾ ਹਾਈ ਸਕੂਲ ਵਿੱਚ ਦਾਖਲ ਕਰਾਇਆ ਤੇ ਖਾਣ ਪੀਣ ਤੇ ਪੜਾਈ ਦਾ ਖਰਚਾ ਆਪਣੇ ਜਿੰਮੇ ਲਿਆ। ਸੋਹਣ ਸਿੰਘ ਇੱਕ ਪ੍ਰਕਾਰ ਦਾ ਸ੍ਰ: ਦਾ ਬਾਡੀ-ਗਾਰਡ ਸੀ ਤੇ ਸ੍ਰ: ਨਾਲ ਹਰ ਸਮੇਂ ਸਫਾਜੰਗ ਲੈ ਅਰਦਲ ਵਿੱਚ ਰਹਿੰਦਾ। ਪਰ ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨ ਛੂਹ ਪ੍ਰਾਪਤ ਹੋ ਗਈ ਕਾਇਆ ਕਲਪ ਹੋ ਗਈ। ਸ੍ਰ: ਰਾਖਸ਼ਾਂ ਚੋਂ ਨਿਕਲ ਦੇਵਤਿਆਂ ਦੀ ਸੰਗਤ ਵਿਚ ਆਇਆ। ਕਿਥੇ ਮਾਸ ਬਿਨਾਂ ਖਾਣ ਦਾ ਸਵਾਦ ਨਹੀ ਸੀ ਆਉਂਦਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਸ਼ਾਕੱਾਹਾਰੀ ਬਣ ਮਾਸਾ ਹਾਰੀਆਂ ਤੋਂ ਮਾਸ ਛਡਾਣ ਲਗਾ।

ਇਕ ਸਮੇ ਇੱਕ ਸ਼ਿਕਾਰੀ ਕੋਲ ਜਾਲ ਵਿਚ ਫਸੇ ਜਾਨਵਰ ਵੇਖੇ, ਤਾਂ ਸ੍ਰ: ਦਾ ਦਿਲ ਦ੍ਰਵ ਉਠਿਆ। ਉਸਨੂੰ ਪੈਸੇ ਦੇ ਜਾਨਵਰ ਛੁਡਵਾਂ ਦਿਤੇ। ਇਵੇਂ ਇਕ ਸਮੇਂ ਮਛਿਆਰੇ ਨੂੰ ਮਛੀਆਂ ਫੜਦਿਆਂ ਤਕਿਆ ਤਾਂ ਸਹਾਰ ਨ ਸਕਿਆ। ਮਾਛੀ ਨੂੰ ਪੁਛਿਆ ਤੂੰ ਕਿਨੇ ਦੀਆਂ ਮਛੀਆਂ ਵੇਚਦਾ ਏਂ? ਮਾਛੀ ਨੇ ਕਿਹਾ ਜੀ ੧੦ ਰੁਪਏ ਕਮਾਂਦਾ ਹਾਂ। ਸ੍ਰ: ਨੇ ਖਜ਼ਾਨਚੀ ਨੂੰ ਕਿਹਾ ਮਾਛੀ ਨੂੰ ੧੧ ਰੁਪਏ ਦੇਦੇ। ਉਸ ਨੇ ੧੧ ਰੁਪਏ ਮਾਛੀ ਦੀ ਤਲੀ ਤੇ ਰਖੇ ਤੇਂ ਮਛੀਆਂ ਛੱਪੜ ਵਿੱਚ ਸੁਟਵਾਈਆਂ ਤੇ ਘਰ ਪਰਤੇ।

ਸ੍ਰ: ਤੇ ਕਿਰਪਾ ਹੋਣ ਦੀ ਅਜਬ ਘਟਨਾ ਹੈ। ਮਹਾਰਾਜ ਗੁਰਦਿਆਲ ਸਿੰਘ ਜੀ ਦਾ ਅਨੰਦ ਕਾਰਜ ਸ੍ਰ: ਧਿਆਨ ਸਿੰਘ ਲਾਹੌਰ ਵਾਲਿਆਂ ਦੀ ਸਪੁਤਰੀ ਬੀਬੀ ਕਰਤਾਰ ਕੌਰ ਨਾਲ ਹੋਣਾ ਸੀ। ਸੰਗਤਾਂ ਧੂਮਧਾਮ ਨਾਲ ਇੱਕਤਰ ਹੋ ਰਹੀਆਂ ਸਨ। ਸਰਦਾਰ ਤੇ ਸ੍ਰਦਾਰਨੀ ਲੀਲਾਵੰਤੀ, ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਤੇ ਸ. ਗੁਰਦਿਆਲ ਸਿੰਘ ਜੀ ਵਾਸਤੇ, ਤਿੰਨ ਜ਼ਰਈ ਜੋੜੇ ਚਾਂਦੀ ਦੇ ਥਾਲ ਵਿੱਚ ਰਖ ਲਾਹੌਰ ਸਟੇਸ਼ਨ ਤੇ ਪੁੱਜੇ। ਤੇ ਭੇਟਾ ਕਰਨੀ ਚਾਹੀ।

ਮੱਥਾ ਟੇਕਿਆ ਤੇ ਹੱਥ ਜੋੜ ਖੜਾ ਹੋ ਗਿਆ। ਵਾਹ ਸਤਿਗੁਰੂ ਪ੍ਰਤਾਪ ਸਿੰਘ ਜੀ ! ਤੇਰੇ ਚੋਜ ਨਿਆਰੇ। ਬਚਨ ਕੀਤਾ, ਸ੍ਰਦਾਰਾ ਤੇਰੇ ਜੋੜੇ ਪ੍ਰਵਾਣ ਨਹੀਂ। ਸ੍ਰ: ਇਹ ਬਚਨ ਸੁਣ ਕੇ ਬੌਂਦਲ ਗਿਆ। ਮੈਂ ਰਾਏ ਬਹਾਦਰ ਦਾ ਪੁਤਰ, ਕਾਰਖਾਨਿਆਂ ਦਾ ਮਾਲਿਕ, ਮੇਰੀ ਭੇਟਾ ਕਬੂਲ ਨਹੀਂ। ਸਿਰ ਚਕਰਾ ਗਿਆ। ਸਚੇ ਪਾਤਸ਼ਾਹ ਕੀ ਗੁਨਾਹ? 'ਤੂੰ ਭਜਨ ਨਹੀਂ ਪੁਛਿਆ।' ਇਨ੍ਹਾ ਬਚਨਾਂ ਨੇ ਘਾਉ ਕਰ ਦਿਤਾ।– 'ਜੀ ਕਿਰਪਾ ਹੋ ਜਾਵੇਂ'। ਸੰਤ ਭਗਤ ਸਿੰਘ ਕੋਲ ਖੜੇ ਸਨ। ਸੱਚੇ ਪਾਤਸ਼ਾਹ ਜੀ ਸੰਤ ਭਗਤ ਸਿੰਘ ਜੀ ਨੂੰ ਇਸ਼ਾਰਾ ਕੀਤਾ। ਸੰਤਾਂ ਕੰਨ ਵਿੱਚ ਫੂਕ ਮਾਰ ਦਿਤੀ। ਬਸ ਕਪਾਟ ਖੁਲ ਗਏ। ਪ੍ਰਕਾਸ਼ ਹੋ ਗਿਆ, ਭੇਟਾ ਪ੍ਰਵਾਨ ਹੋਈ। ਸਾਰਾ ਅਨੰਦ ਕਾਰਜ ਵੇਖ ਗੱਦ-ਗੱਦ ਹੋ ਪਰਤਿਆ। ਨਵਾਂ ਰੰਗ ਚੜ੍ਹ ਗਿਆ। ਮਾਸ ਕਬਾਬ ਦੇ ਆਰਡਰ ਕੈਂਸਲ, ਨਾਮ ਦਾ ਜਾਮ ਪੀ-ਪੀ ਸਰਸ਼ਾਰ ਹੋਣ ਲਗਾ। ਸਾਰੇ ਸ਼ਹਿਰ ਵਿੱਚ ਖਬਰ ਫੈਲ ਗਈ ਰਾਏ ਬਹਾਦਰ ਦਾ ਪੁਤਰ ਕੂਕਾ ਬਣ ਗਿਆ। ਦੇਹ ਧਾਰੀ ਗੁਰੂ ਧਾਰਨ ਕਰ, ਨਵੇ ਰੰਗ ਵਿੱਚ ਰੰਗਿਆਂ ਹੁਣ ਸਾਰੀਆਂ ਮਹਿਫਲਾਂ ਬਦਲ ਗਈਆਂ, ਢੋਲਕੀ ਵਜਣ ਲਗੀ। ਨਾਮਧਾਰੀਆਂ ਦੇ ਆਸਣ ਖੁਲ੍ਹਣ ਲਗੇ। ਨਾਮ ਦੀਆਂ ਧਮਕਾਂ ਪੈਣ ਲਗੀਆਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਪ੍ਰਸ਼ਾਦਾ ਹਰ ਭੇਖ ਵਾਲੇ ਨੂੰ ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਦਾ ਫਲ, ਭੁਖੇ ਨੂੰ ਪ੍ਰਸ਼ਾਦਾ ਜਰੂਰ। ਸ੍ਰ: ਬੂਟਾ ਸਿੰਘ ਵੀ ਦਾਨ ਵੀਰ ਸੀ। ਆਏ ਗਏ ਸਾਧਾਂ ਦੇ ਭੋਜਨ ਪਕਦੇ। ਉਨ੍ਹਾਂ ਸਾਧਾਂ ਦਾ ਗੇੜ ਵੀ ਟਿਕਿਆ ਰਿਹਾ। ਅਜ ਰਾਮ ਬਾਗ਼ ਤੋਂ ਸਾਧਾਂ ਦੀ ਮੰਡਲੀ, ਅਗਲੇ ਭਲਕ ਅਕਾਲੀ ਵੀਰ, ਗਿਆਨੀ ਕਰਤਾਰ ਸਿੰਘ, ਗਿਆਨੀ ਸ਼ੇਰ ਸਿੰਘ, ਮਾ: ਤਾਰਾ ਸਿੰਘ ਆ ਫਤਿਹ ਬੁਲਾਈ, ਨਾਮਧਾਰੀ ਤਾਂ ਘਰ ਹੀ ਆਪਣਾ ਸਮਝਦੇ ਸਨ, ਅੱਠੇ ਪਹਿਰ ਸ਼ਬਦ ਕੀਰਤਨ ਦੀ ਗਹਿਮਾ-ਗਹਿਮ।

ਸ੍ਰ: ਜੀ ਨੂੰ ਜੀਵਨ ਸਾਥੀ ਵੀ ਭਗਤ ਸਾਈਂਦਾਸ ਦੀ ਪੁਤਰੀ, ਸਾਂਈ ਜਵਾਹਰ ਮਲ, ਅਨਨ ਭਗਤ ਗੁਰੂ ਬਾਲਕ ਸਿੰਘ ਦੀ ਸ਼ੁਸ਼ੀਲ, ਸੁਲੱਖੀ, ਦਇਆਵਾਨ, ਪ੍ਰੇਮਾ ਭਗਤੀ ਦੀ ਮੂਰਤੀ ਬੀਬੀ ਲੀਲ੍ਹਾ ਵੰਤੀ ਦਾ ਮਿਲਿਆ। ਦੰਪਤੀ ਦੀ ਲਗੀ ਖੁਸ਼ਬੋਈ ਪਸਰਨ। ਅੰਜੀਲ ਵਿੱਚ ਲਿਖਿਆ ਹੈ ਕਿ ਜੇ ਕੋਈ ਇਹ ਕਹੇ, ਕਿ ਮੈ ਊਠਾਂ ਦੀ ਕਤਾਰ ਸੂਈ ਦੇ ਨੱਕੇ ਵਿੱਚ ਥੀ ਲੰਘਦੀ ਵੇਖੀ ਹੈ, ਤੇ ਮੰਨ ਲੈਣਾ ਪਰ ਇਹਂ ਨਹੀ ਮੰਨਣਾ ਕਿ ਕੋਈ ਧਨੀ ਜਨੰਤ ਵਿੱਚ ਜਾਂਦਾ ਵੇਖਿਆ ਹੈ, ਪਰ ਸਤਿਗੁਰੂ ਰਾਮ ਸਿੰਘ ਜੀ ਦਾ ਉਹ ਘਰ ਹੈ ਜਿਹੜੇ ਧਨਾਡ ਹੁੰਦਿਆਂ ਸਵ੍ਰਗ ਨੂੰ ਲੱਤ

ਮਾਰਦੇ ਹਨ। ਸਗੋਂ ਧਰਮ ਦੇ ਦੂਤ ਦੋਨੋ ਹੱਥ ਜੋੜੀ ਅਰਦਲਾਂ ਕਰਦੇ ਹਨ। ਸ੍ਰ: ਆਤਮਾ ਸਿੰਘ ਉਸੇ ਕੈਟਾਗਰੀ ਵਿਚੋਂ ਸੀ।

ਦੰਪਤੀ ਨੂੰ ਕੀਰਤਨ ਦਾ ਸ਼ੌਕ ਲਗ ਗਿਆ। ਅਭਿਆਸ ਵਾਸਤੇ ਭਾਈ ਹਰਭਜਨ ਸਿੰਘ (ਸੂਰਮਾ) ਵਰਗੇ ਰਾਗੀ ਰੱਖ ਲਏ। ਕੀਰਤਨ ਸਿਖਣਾਂ ਤੇ ਮੁੜ ਸਾਧ ਸੰਗਤ ਵਿੱਚ ਜਾਕੇ ਸੰਗਤਾਂ ਨੂੰ ਸਰਸ਼ਾਰ ਕਰਨਾ। ਆਪ ਜੀ ਨੇ ਆਪਣੇ ਸਮੇਂ ਵਿੱਚ ਕਲਕਤਾ ਬੰਬਈ, ਦਿਲੀ, ਪਸ਼ੌਰ, ਸ਼ਿਮਲਾ ਆਦਿ ਥਾਵਾਂ ਤੇ ਜਾਕੇ ਕੀਰਤਨ ਕਰਨਾ, ਸ੍ਰੋਤਿਆਂ ਨੂੰ ਮੁਗਧ ਕਰਨਾ, ਜਿਹੜੀ ਮਾਇਆ ਕੀਰਤਨ ਦੌਰਾਨ ਮੱਥਾ ਟਿਕਣੀ, ਉਥੋਂ ਦੇ ਪ੍ਰਬੰਧਕਾਂ ਨੂੰ ਧਰਮ ਕਾਰਜਾਂ ਵਾਸਤੇ ਸੌਂਪ ਆਉਣੀ।

ਕੀਰਤਨੀ ਜੱਥੇ ਤੋ ਵੱਖ, ਨਾਲ ਹੋਰ ਵੀ ਪ੍ਰੇਮੀ ਸਜਣ ਜਿਵੇਂ ਸੋਹਣ ਸਿੰਘ ਧੌਣ-ਭੰਨ, ਫਤਹ ਸਿੰਘ ਪਟਵਾਰੀ, ਸ੍ਰਦਾਰਨੀ ਜੀ ਦੀਆਂ ਸਹੇਲੀਆਂ, ਮਾਤਾ ਲਛਮੀ, ਸੀਤਾ, ਮੋਤੀਆ, ਬੀਬੀ ਭੂਟਾਨੀ ਆਦਿ ਰਹਿੰਦੀਆਂ। ਸਭ ਦਾ ਕਰਾਇਆ ਸ੍ਰਦਾਰ ਦੀ ਜੇਬੋਂ।

ਸ੍ਰ: ਜੱਥੇ ਸਮੇਤ ਸ੍ਰੀ ਭੈਣੀ ਸਾਹਿਬ ਜਾਵੇ ਜਾਂ ਹੋਰ ਹੋਲੇ ਮਹੱਲੇ ਸੇਵਾ ਵਾਸਤੇ ਮੂਹਰੀ। ਛੌਲਦਾਰੀਆਂ ਮੋਢੇ ਤੇ ਰੱਖ-ਰੱਖ ਸੇਵਾ ਕਰਨੀ। ਰਾਵਲਪਿੰਡੀ ਵਿੱਚ ਗੁਰ ਪੁਰਬਾਂ ਸਮੇਂ ਆਮ ਤੌਰ ਤੇ ਸਿੰਘ ਸਭੀਆਂ ਭਰਾਵਾਂ ਵੱਲੋਂ ਨਾਮਧਾਰੀ ਜੱਥੇ ਨੂੰ ਸੱਦਾ ਆਉਂਦਾ ਤਾਂ ਸ੍ਰਦਾਰ ਜੀ ਪਹਿਲਾਂ ਹੀ ਜ਼ਿ: ਸਿਆਲਕੋਟ ਤੋਂ ਸੌ-ਸੌ ਬਲਵਾਨ ਸਿੰਘਾਂ ਨੂੰ ਬੁਲਾ ਲੈਣਾਂ। ਜਿਨ੍ਹਾ ਕੋਲ ਨਾਮਧਾਰੀ ਕਾਟ ਦੇ ਬਸਤਰ ਨਾ ਹੁੰਦੇ, ਉਨ੍ਹਾਂ ਵਾਸਤੇ ਵਰਦੀਆਂ ਤਿਆਰ ਰਹਿੰਦੀਆਂ। ਨਾਮਧਾਰੀ ਸਿੰਘ, ਚੂੜੀ ਦਾਰ ਪਜਾਮੇ, ਕਲੀਦਾਰ ਕੁਰਤੇ, ਸਿੱਧੀਆਂ ਦਸਤਾਰਾਂ, ਗਲੇ ਉਨ ਦੀਆਂ ਮਾਲਾ ਨਾਲ ਸ਼ਾਮਲ ਹੁੰਦੇ। ਸ੍ਰ: ਆਪ ਸਿਧੇ ਦਸਤਾਰੇ ਨਾਲ, ਤਿੰਨ ਫੁੱਟ ਸ਼ੁਨਹਿਰੀ ਕਬਜ਼ੇ ਵਾਲੀ ਤਲਵਾਰ ਪਹਿਨ ਅਗਵਾਈ ਕਰਦਾ। ਸ੍ਰ: ਜੀ ਦਾ ਇਤਨਾਂ ਰਸੂਖ ਸੀ ਕਿ ਇਨ੍ਹਾਂ ਦੇ ਜੱਥੇ ਦੇ ਨਾਲ ਹਿੰਦੂ ਭਰਾ ਤੇ ਮੁਸਲਮਾਨ ਵੀਰ ਰੂਮੀ ਟੋਪੀ ਪਹਿਨ ਆ ਸ਼ਾਮਲ ਹੁੰਦੇ। ਅਜਬ ਰੰਗ ਬਝਦਾ। ਜਥਿਆਂ ਦੇ ਅੱਗੇ, ਸੰਤ ਅਤਰ ਸਿੰਘ, ਤੇ ਉਨ੍ਹਾਂ ਦੇ ਨਾਲ ਹਰਨਾਮ ਸਿੰਘ ਨਾਚਾ, ਨਰੈਣ ਸਿੰਘ ਡਡੀਆਂ ਆਦਿ ਆਪਣੇ ਸਾਥੀਆਂ ਨਾਲ ਰੌਣਕਾਂ ਵਧਾਂਦੇ।

ਲਾਈਨਾਂ ਵਾਲੇ ਸਿੰਘ ਵਕਤਨ, ਫਵਕਤਨ ਨਾਰਾ ਏ ਬਜਰੰਗੀ, ਹਰਿ ਹਰਿ ਮਹਾਦੇਵ, ਨਾਰਾ ਏ ਤਕਬੀਰ, ਅਲਾ-ਹੂ-ਅਕਬਰ, ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਨਾਲ ਆਕਾਸ਼ ਗੂੰਜਣਾ। ਫ਼ਿਜ਼ਾ ਵਿੱਚ ਏਕਤਾ ਗੂੰਜਦੀ, ਦਰਸ਼ਕ ਅਸ਼-ਅਸ਼

ਕਰਦੇ। ਜਲੂਸ ਨੂੰ ਤਰਤੀਬ ਦੇਣਾ ਤੇ ਭੋਗ ਸਮੇਂ ਤਕ ਚਲਾਣ ਦੀਆਂ ਸੇਵਾਵਾਂ ਲੇਖਕ ਦੇ ਜ਼ਿਮੇਂ ਹੁੰਦੀਆਂ।

ਸ੍ਰ: ਆਤਮਾ ਸਿੰਘ ਜੀ ਆਪ ਸੰਮਤ ੧੯੭੮ ਹੋਲੇ ਦੀ ਸੇਵਾ ਕੀਤੀ। ਆਉਣ ਵਾਲਿਆਂ ਸਿਘਾਂ ਵਾਸਤੇ ਫ਼ਰੀ ਰੇਲਾਂ। ਸਪੈਸ਼ਲ ਗੱਡੀਆਂ ਲਾਹੋਰੋਂ ਰਾਵਲਪਿੰਡੀ ਤਕ। ਸਿੰਘਾਂ ਦੇ ਜੱਥੇ ਰਾਜਾ ਬਾਜ਼ਾਰ ਵਿੱਚੋਂ ਸ਼ਬਦ ਕੀਰਤਨ ਦੀਆਂ ਗੂੰਜਾਂ। ਸੰਤ ਭਗਤ ਸਿੰਘ ਦਾਤੇ ਵਾਲ, ਅਤਰ ਸਿੰਘ, ਸੰਤ ਬੇਲਾ ਸਿੰਘ, ਸੰਤ ਬੰਤਾ ਸਿੰਘ ਆ ਧਮਕਾਂ ਪਾਈਆਂ। ਹੋਲੇ ਦਾ ਪ੍ਰਬੰਧ ਰਾਮ ਬਾਗ ਵਿੱਚ ਨਦੀ ਦੇ ਕਨਾਰੇ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਖੁਲ੍ਹੇ ਦੀਦਾਰੇ, ਮਾਤਾ ਜੀਵਨ ਕੌਰ ਤੇ ਫਤਹ ਕੌਰ ਤੇ ਹੋਰ ਮਾਈਆਂ ਦੇ ਦਰਸ਼ਨ ਗ਼ੈਰ ਨਾਮਧਾਰੀ ਸਿਘਾਂ ਹਿੰਦੂਆਂ, ਮੁਸਲਮਾਨਾਂ ਕੀਤੇ। ਰੱਬੀ ਰੰਗ ਵਿੱਚ ਤਾਰੀਆਂ ਲਾਈਆਂ ਤੇ ਅਨੇਕ ਨਰ ਨਾਰੀਆਂ ਨੇ ਮਾਸ ਸ਼ਰਾਬ ਦਾ ਤਿਆਗ ਕਰ ਭਜਨ ਪੁਛ ਜੀਵਨ ਸਫਲ ਕੀਤਾ। ਇਸ ਹੋਲੇ ਵਿਚ ਸੈਂਕੜੇ ਮਾਈਆਂ ਭਾਈਆਂ ਨੇ ਨੀਲੇ ਰੰਗ ਦੇ ਬਸਤਰ ਫੂਕ ਹੋਲੀ ਮਨਾਈ ਤੇ ਸਤਿਜੁਗੀ ਬਾਣਾ ਅਖਤਿਆਰ ਕੀਤਾ। ਸੰਤ ਖਜਾਨ ਸਿੰਘ ਜੀ ਦਸਦੇ ਹਨ ਕਿ ਉਸ ਹੋਲੇ ਵਿਚ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਦੇ ਅੰਤਮ ਸ਼ਲੋਕ ਤੋਂ ਪਹਿਲਾਂ "ਤੁਮ ਘਰ ਆਵਹੁ ਮੇਰੇ ਮੀਤ" ਪੜ੍ਹਨ ਦੀ ਆਗਿਆ ਹੋਈ। ਇਸ ਹੋਲੇ ਦਾ ਰਸ ਆਪਣੇ ਵਡੇ ਭਰਾ ਗੋਪਾਲ ਸਿੰਘ ਨਾਲ ਮਾਣਿਆ ਤੇ ਨਾਲ ਹੀ ਸੋਧ ਰੱਖ ਲੰਗਰ ਦੀ ਸੇਵਾ ਵੀ ਚਾਈ-ਚਾਈਂ ਕੀਤੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਆਇਆ ਕਿ ਸਾਧ ਸੰਗਤ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਕੀਤੇ ਜਾਣ। ਉਸੇ ਵੇਲੇ ਪ੍ਰੋਗਰਾਮ ਬਣ ਗਿਆ। ੨੮ ਸੈਚੀਆਂ ਇਕਠੀਆਂ ਕਰ ਲੀਤੀਆਂ। ਸਵੇਰੇ ਇਸ਼ਨਾਨ ਕਰ ਪੜੇ ਸਜਣ ਪਾਠ ਕਰਦੇ। ਬਾਕੀ ਮਾਈ ਭਾਈ ਸਿਮਰਨ। ਘੰਟੇ ਦੋ ਘੰਟੇ ਵਿੱਚ ਪਾਠ ਦੀ ਸਮਾਪਤੀ ਹੋ ਜਾਂਦੀ। ਕੜਾਹ ਪ੍ਰਸ਼ਾਦ ਵਰਤਦਾ, ਸਾਧ ਸੰਗਤ ਲੰਗਰ ਛਕਦੀ ਤੇ ਸ਼ਬਦ ਦੀ ਧੁਨੀ ਉਠਾਂਉਦੀਆਂ ਕਾਰ ਵਿਹਾਰ ਵਿੱਚ ਜੁੜਦੀਆਂ। ਸ੍ਰੀ ਭੈਣੀ ਸਾਹਿਬ ਕੋਈ ਪ੍ਰਯੋਗ ਹੁੰਦਾ ਤਾਂ ਸ੍ਰ: ਜੱਥਾ ਲੈ ਸੰਗਤਾਂ ਸਹਿਤ ਪੁਜਦਾ, ਸ਼ਬਦ ਕੀਰਤਨ ਹੁੰਦਾ ਤਾਂ ਖੁਸ਼ੀਆਂ ਲੈ ਮੁੜਦਾ।

੧੯੪੭ ਈ: ਦੇ ਲਾਗੇ ਚਾਗੇ ਕਾਇਦੇ ਆਜ਼ਿਮ ਮੁਹੰਮਦ ਅਲੀ ਜਨਾਹ, ਪਿੰਡੀ ਆਇਆ। ਸ੍ਰਦਾਰ ਨੇ ਨਿਮੰਤਰਨ ਦਿਤਾ। ਮੁਸਲਮਾਨ ਭਾਈ-ਚਾਰਾ ਇਕਠਾ ਹੋਇਆ। ਪੰਡਾਲ ਵਿੱਚੋ ਅੱਲਾ-ਹੂ, ਅੱਲਾ-ਹੂ ਦੇ ਘੁਮਕਾਰ ਉਠਣ। ਸ੍ਰਦਾਰ ਨੇ

ਆਪ ਵੀ "ਮਿਲਬੇ ਕੀ ਮਹਿਮਾਂ ਬਰਨ ਨਾ ਸਾਕਉ" ਸ਼ਬਦ ਪੜ੍ਹਿਆ। ਕਵਾਲਾਂ ਕਵਾਲੀ ਨਾਲ ਰੰਗ ਬੰਨ੍ਹਿਆ। ਕਵਾਲੀ ਦੇ ਬੋਲ ਸਨ :

***ਗਲ ਸਮਝ ਲਈ ਤਾਂ ਰੌਲਾ ਕਿਆ?***
***ਕਾਲਾ, ਪੀਲਾ ਧੌਲਾ ਕਿਆ***
***ਗਲ਼ ਸਮਝ ਲਈ ਤਾਂ ਰੌਲਾ ਕਿਆ।***

ਚੋਧਰੀ ਮੌਲਾ ਬਖਸ਼ ਤੇ ਸ੍ਰ: ਇਸਮਾਈਲ ਵਰਗੇ ਆਨਰੇਰੀ ਮੈਜਸਟੇਰਟ ਰੌਣਕ ਵਧਾ ਰਹੇ ਸਨ।

ਸ੍ਰ: ਬੂਟਾ ਸਿੰਘ ਰਾਤ ਸਮੇਂ ਨੌਕਰ ਨੂੰ ਕੰਬਲ ਚੁਕਵਾ ਸਰਦੀਆਂ ਦੇ ਦਿਨੀ, ਬਾਜ਼ਾਰ ਵਿੱਚ ਚਕਰ ਲਾਂਦੇ ਤੇ ਜੇ ਕੋਈ ਗ੍ਰੀਬ ਨੰਗਾ ਵੇਖਦੇ ਤਾਂ ਬਿਨਾ ਵਿਤਕਰਾ ਉਸ ਨੂੰ ਕੰਬਲ ਦੇ ਦੇਂਦੇ। ਤਿਵੇਂ ਦਾਨੀ ਪਿਤਾ ਦਾ ਦਾਨੀ ਪੁਤ ਸਖਾਵਤ ਦਾ ਧਨੀ ਸੀ।

ਇੱਕ ਵੇਰ ਇਕ ਟਰਕ ਮਾਲਕ ਦੇ ਟਰਕ ਨੂੰ ਅਗ ਲਗ ਗਈ। ਉਸ ਗ੍ਰੀਬ ਦੀ ਉਹੀ ਪੂੰਜੀ ਸੀ। ਟਰਕ ਨੂੰ ਸੜਦਿਆਂ ਵੇਖ ਉਸ ਦੀਆਂ ਅਖਾਂ ਅਗੇ ਹਨੇਰਾ ਛਾ ਗਿਆ। ਉਸ ਜੀਉਣ ਨਾਲੋਂ ਮਰਨ ਨੂੰ ਵਿਸ਼ੇਸ਼ਤਾ ਦਿਤੀ, ਤੇ ਅਗ ਵਿੱਚ ਛਾਲ ਮਾਰ ਸੜਨ ਲਈ ਟਰਕ ਵਲ ਦੌੜ ਪਿਆ। ਇਤਨੇ ਨੂੰ ਸ੍ਰ: ਆਤਮਾ ਸਿੰਘ ਕੁਝ ਸੇਵਾਦਾਰਾਂ ਸਹਿਤ ਕੁਹਮਰੀ ਦੀ ਸੜਕ ਤੇ ਟਰਕ ਵਾਲੀ ਥਾਂ ਤੇ ਪੁਜਾ ਤੇ ਭਜਦੇ ਮਾਲਕ ਨੂੰ ਜਫਾ ਮਾਰ ਕਿਹਾ, ਮਿਤਰਾ ਟਰਕ ਤੇਰਾ ਨਹੀਂ ਸੜਿਆ ਮੇਰਾ ਸੜਿਆ ਹੈ, ਤੂੰ ਨਿਸਚਿੰਤ ਰਹੋ। ਇਹ ਨਜ਼ਾਰਾ ਵੇਖ ਦਰਸ਼ਕ ਚਕ੍ਰਿਤ ਹੋ ਗਏ ਕਿ ਇਹ ਦੇਵਤਾ ਅਸਮਾਨ ਤੋਂ ਅੱਧੀ ਰਾਤੀ ਕਿਵੇਂ ਉਤਰ ਆਇਆ ਹੈ।

ਸ੍ਰਦਾਰ ਜੀ ਦੀ ਲਈ ਨਾਲੇ ਦੇ ਲਾਗੇ ਪਰਬਤਾਂ ਵਾਲੇ ਪਾਸੇ ਕਾਫੀ ਖੁਲੀ ਜ਼ਮੀਨ ਸੀ, ਜਿਸ ਨੂੰ ਉਹ ਸ੍ਰ: ਬੂਟਾ ਸਿੰਘ ਦੇ ਨਾਉਂ ਤੇ ਵਸਾਉਣਾ ਚਾਹੁੰਦਾ ਸੀ ਤੇ ਉਸ ਦੇ ਵਿਚਾਲੇ ਇਕ ਅਜੇਹਾ ਪਲਾਟ Reserve ਕਰਦਿਤਾ ਜਿਸਦੇ ਚੌਹਾਂ ਕੋਨਿਆਂ ਤੇ ਗੁਰਦਆਰਾ, ਗਿਰਜ਼ਾ ਘਰ, ਮਸੀਤ ਤੇ ਮੰਦਰ ਦਾ ਖਾਕਾ ਉਲੀਕਿਆ ਸੀ, ਤਾਕਿ ਕੌਮੀ ਤਿਉਹਾਰਾਂ ਸਮੇਂ, ਉਸ ਹਾਲ ਵਿਚ ਸਾਂਝੇ ਸਮੇਲਨ ਹੋਇਆ ਕਰਨ ਤੇ ਆਪੋ ਵਿਚ ਪਿਆਰ, ਮੁਹਬਤ ਵਧਾ ਇਨਸਾਨਾਂ ਦਾ ਜੀਵਨ ਜੀਉਆ ਜਾਵੇ।

ਦੇਸ਼ ਦਾ ਵੰਡਾਰਾ ੧੯੪੭ ਵਿਚ ਹੋ ਗਿਆ। ਸਭ ਨੂੰ ਘਰ ਬਾਰ ਛਡਣੇ ਪਏ ਤੇ ਸ੍ਰਦਾਰ ਜੀ ਵੀ ਕਾਰਖਾਨੇ ਤੇ ਵਧੀਆ ਨਵੀ ਉਸਾਰੀ ਕੋਠੀ ਛਡ ਛਡਾ ਦਿੱਲੀ ਵਿਚ ਪਿਤਾ ਵਾਲੇ ਜ਼ਰ-ਖ੍ਰੀਦ ਬਾਗ਼ ਕੜੇ ਖਾਂ ਵਿੱਚ ਆ ਡੇਰਾ ਲਾਇਆ ਤੇ

ਸ਼ਰਨਾਰਥੀ ਭਾਈਆਂ ਨੂੰ ਸ਼ਰਨ ਵਿੱਚ ਲਿਆ ਤੇ ਬਾਗ਼ ਦਾ ਨਾਉ ਸਤਿਗੁਰੂ ਪ੍ਰਤਾਪ ਸਿੰਘ ਬਾਗ਼ ਰਖਿਆ। 'ਵਾਦੜੀਆਂ ਸਜਾਦੜੀਆਂ ਨਿਭਣ ਸਿਰਾਂ ਦੇ ਨਾਲ' ਪਰ ਉਪਕਾਰ ਹੱਥੋਂ ਨਹੀਂ ਛਡਿਆ।

ਸ੍ਰ: ਆਤਮਾ ਸਿੰਘ ੧੯੫੨ ਵਿਚ ਪਾਰਲੀ ਮੈਂਟ ਦੇ ਮੈਂਬਰ ਚੁਣੇ ਗਏ। ਸਜਣਾਂ ਮਿਤਰਾਂ ਨੂੰ ਬੜੀਆਂ ਖੁਸ਼ੀਆ ਹੋਈਆਂ। ਸ੍ਰਦਾਰ Back-Ward Class ਦੇ ਮੈਂਬਰ ਨਿਯੁਕਤ ਕੀਤੇ ਗਏ। ਕਾਲ ਚਕਰ ਕਿਸੇ ਦਾ ਲਿਹਾਜ ਨਹੀਂ ਕਰਦਾ। ਉਹ ਆਪਣੇ ਸਮੇ ਆਪਣਾ ਚੱਕਰ ਚਲਾਂਦਾ ਹੈ। ਸ੍ਰਦਾਰ ਜੀ ੭ ਜਨਵਰੀ ੧੯੫੪ ਨੂੰ ਗੁਰਪੁਰੀ ਜਾ ਆਸਣ ਵਛਾਇਆ। ਭੋਗ ਸਮੇਂ ਪਾਰਲੀਮੈਂਟ ਦੇ ਮੈਬਰਾਂ, ਸ਼ਰਧਾਂਜਲੀਆਂ ਅਰਪਨ ਕੀਤੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨਮੋਹਕ ਸ਼ਬਦ ਕੰਨਾਂ ਵਿੱਚ ਗੂੰਜਦੇ ਹਨ। ਆਪ ਜੀ ਨੇ ਉਪਦੇਸ਼ ਵਿੱਚ ਉਚਾਰਿਆ : ਸ੍ਰਦਾਰ ਜੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਰੂਹ ਕਮ ਕਰਦੀ ਸੀ, ਜਿਹੜੇ ਸਾਰਿਆਂ ਅੰਦਰ ਇਲਾਹੀ ਜੋਤ ਦੇ ਝਲਕਾਰੇ ਵਜਦੇ ਹਨ। ਉਹ ਠੀਕ ਇਸ ਕਲਿ ਯੁਗ ਵਿੱਚ ਆਦ੍ਰਿਸ਼ ਜੀਵਨ ਦਾ ਮਾਲਕ ਸੀ। ਸ੍ਰਦਾਰ ਤੇ ਸ੍ਰਦਾਰਨੀ ਦਾ ਪਿਆਰ ਆਪਣੇ ਪ੍ਰਵਾਰ ਨਾਲੋਂ ਵਧੇਰੇ ਮੇਰੇ ਹਿਸੇ ਆਉਂਦਾ ਤੇ ਲੇਖਕ ਨੇ ਉਸ ਵਸੇਸ਼ ਪਿਆਰ ਨੂੰ ਸੇਵਾ ਸਿੰਘ ਤੇ ਮੁਕੰਦ ਸਿੰਘ ਵਿੱਚ ਬ੍ਰਾਬਰ ਦਾ ਭਾਈਵਾਲ ਬਣਾਇਆ।

ਸੱਚਖੰਡ ਬਣਿਆ ਰਹਿੰਦਾ। ਅਜ ਉਨ੍ਹਾਂ ਮਿਠਿਆਂ ਦਿਨਾਂ ਦੀਆਂ ਯਾਦਾਂ ਹੀ ਯਾਦਾਂ ਹਨ, ਜਿਹੜੀ ਗਿੱਲਾਂ, ਰਾਵਲਪਿੰਡੀ ਤੇ ਨਨਕਾਣੇ ਸਾਹਿਬ ਦੀ ਮਿੱਟੀ ਨੂੰ ਮੱਥੇ ਲਾਣ ਵਾਸਤੇ ਤਰਸਦੀਆਂ ਹਨ। ਸੁਪਨੇ ਵਿਚ ਤਾਂ ਭਾਵੇਂ ਚੱਕਰ ਲਗ ਜਾਣ ਮਗਰ ਕੜੇ ਕਾਨੂੰਨ ਪਰਬਤ ਬਣੇ ਖੜੇ ਹਨ।

ਰਾਵਲਪਿੰਡੀਉ ਸ੍ਰੀ ਭੈਣੀ ਸਾਹਿਬ, ਇਥੋਂ ਦਿੱਲੀ, ਦਿਲੀਓਂ ਸੰਤ ਨਗਰ, ਇਥੋਂ ਸਰਸੇ, ਸਰਸਿਉਂ ੧੯੫੯ ਮਾਰਚ ਵਿਚ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲੇ ਦੀ ਮੁਖ ਅਧਿਆਪਕ ਦੀ ਸੇਵਾ ਸੰਭਾਲੀ। ਇਹ ਵਿਦਿਆਲਾ ਵੀ ਆਪਣੀ ਸ਼ਾਨ ਆਪ ਏ। ਬੱਚਿਆਂ ਤੋਂ ਕੋਈ ਫੀਸ ਨਹੀ, ਸਰਕਾਰੋਂ ਕੋਈ ਗ੍ਰਾਂਟ ਨਹੀ, ਸਗੋਂ ਲੋੜ-ਵੰਦ ਬੱਚਿਆਂ ਨੂੰ ਪੁਸਤਕਾਂ, ਕਪੜਾ ਲੀੜਾ ਤੇ ਹੋਰ ਛਕਣ-ਛਕਾਣ ਨੂੰ ਦੁੱਧ ਪ੍ਰਸ਼ਾਦਾ। ਇਸ ਸਕੂਲ ਨੂੰ ਚਲਾਣ ਵਾਸਤੇ ਇਕ ਬਾਕਾਇਦਾ ਕਮੇਟੀ ਏ। ਇਸ ਦੇ ਮੁਖ ਪ੍ਰਬੰਧਕ ਮਹਾਰਾਜ ਬੀਰ ਸਿੰਘ, ਸ੍ਰ: ਚੰਨਨ ਸਿੰਘ ਥਰਾਜ, ਸੰਤ ਕਿਰਪਾਲ ਸਿੰਘ ਨਾਰਲੀ, ਸ੍ਰ: ਗੁਰਬਖਸ਼ ਸਿੰਘ ਕੱਕੜ ਨੰਬਰਦਾਰ, ਸ. ਅਵਤਾਰ ਸਿੰਘ

ਝਬਰ, ਸ. ਹਰੀ ਸਿੰਘ ਕਰੀਵਾਲਾ, ਅਮਰ ਸਿੰਘ ਨੰਬਰਦਾਰ, ਸ. ਦਰਸ਼ਨ ਸਿੰਘ ਅਮਰਾਸਰ, ਰਹੇ ਹਨ। ਪਿਛੋਂ ਜੇਹੇ ਠਾਕੁਰ ਦਲੀਪ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦੀ ਆਗਿਆ ਨਾਲ ਵਧ ਚੜ ਤੇ ਉਤਸ਼ਾਹ ਨਾਲ ਕਾਰਜ ਸੰਭਾਲਿਆ। ਉਸ ਵੇਲੇ ਦਾ ਸਟਾਫ ਮਾ: ਸੁਹਾਵਾ ਸਿੰਘ, ਮਾ: ਅਮਰੀਕ ਸਿੰਘ, ਮਾ: ਅਜੀਤ ਸਿੰਘ ਸੂਫੀ, ਮਾ: ਦਲੀਪ ਸਿੰਘ ਤੇ ਮਾਸਟਰ ਕਪੂਰ ਸਿੰਘ ਸਨ। ਭਾਵੇਂ ਇਨਾਂ ਕੋਲ ਟ੍ਰੇਨਿੰਗ ਸਰਟੀਫਿਕੇਟ ਨਹੀਂ ਸਨ, ਪਰ ਮਿਹਨਤੀ ਪਰਲੇ ਦਰਜੇ ਦੇ। ਇਸੇ ਵਾਸਤੇ ਉਸ ਸਮੇਂ ਦੇ ਨਤੀਜੇ ੯੦% ਤੋਂ ੧੦੦% ਆਉਂਦੇ ਰਹੇ। ੧੯੬੪ ਵਿੱਚ ੧੧ ਲੜਕੇ ਮਿਡਲ ਵਿਚ ਬੋਰਡ ਦੇ ਇਮਤਿਹਾਨ ਵਿਚ ਬੈਠੇ। ਸਾਰੇ ਦੇ ਸਾਰੇ ਪਾਸ। ਇਲਾਕੇ ਵਿਚ ਚੰਗੀ ਗੁਡੀ ਚੜ੍ਹੀ। ਦੋ ਸਾਲ ਪਿਛੋਂ ਦਸਵੀ ਵਿਚ ਲੜਕੇ ਗਏ ਤਾਂ ਸਤਿਗੁਰਾਂ ਦੀ ਮਿਹਰ ਨਾਲ ਨਤੀਜਾਂ ੯੫%।

ਸ੍ਰੀ ਜੀਵਨ ਨਗਰ ਜਦ ੧੯੫੯ ਵਿੱਚ ਆਇਆ ਸਾਂ ਤਾਂ ਮਹਾਰਾਜ ਬੀਰ ਸਿੰਘ ਜੀ ਉਪਰ ਘਸੀਟਾ ਸਿੰਘ ਦੇ ਕਤਲ ਦੇ ਝੂਠੇ ਕੇਸ ਕਾਰਨ ਵਾਯੂਮੰਡਲ ਕਾਫੀ ਦੂਸ਼ਤ ਸੀ। ਸੋ ਵਰਨੀਆਂ ਹੁੰਦੀਆਂ, ਅਰਦਾਸੇ ਸੋਧੇ ਜਾਂਦੇ ਸਨ। ਅਕਾਲ ਪੁਰਖ ਬਖਸ਼ਿਸ਼ ਕੀਤੀ। ਮਹਾਰਾਜ ਜੀ ਬਰੀ ਹੋ ਗਏ। ਖੁਸ਼ੀਆਂ ਦਾ ਮੀਹ ਵਸਿਆ। ਚੌਪਾਸੀ ਜੈ ਜੈ ਕਾਰ ਹੋਈ। ਨਿੰਦਕਾਂ ਦੇ ਮੂੰਹ ਕਾਲੇ।

ਭਾਦਰੋਂ ਦੀ ੫, ੨੦੧੬ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਂ ਗਏ। ਨਾਮਧਾਰੀ ਸੰਸਾਰ ਤੇ ਭਾਰੀ ਬਦਲ ਛਾ ਗਏ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਉਪਰੰਤ ਆਕਾਸ਼ ਨਿਰਮਲ ਹੋਣਾ ਸ਼ੁਰੂ ਹੋ ਗਿਆ। ਉਸ ਗੱਦੀ ਨਸ਼ੀਨੀ ਸਮਾਗਮ ਵਿਚ, ਕਾਂਗ੍ਰੇਸ, ਕਮਿਊਨਿਸਟ, ਅਕਾਲੀ, ਚੀਫ ਖਾਲਸੀਏ, ਨਿਹੰਗ, ਹਿੰਦੂ ਭਾਈ, ਰਾਧੇਸਵਾਮੀ, ਮਹਾਰਾਜਾ ਪਟਿਆਲਾ, ਸ੍ਰ: ਗਿਆਨ ਸਿੰਘ ਰਾੜੇ ਵਾਲੇ, ਗਿਆਨੀ ਕਰਤਾਰ ਸਿੰਘ, ਮ: ਤਾਰਾ ਸਿੰਘ, ਅਤੇ ਪੰਜਾਬ ਦੀਆਂ ਸਮੁਚੀਆਂ ਅਖ਼ਬਾਰਾਂ ਦੇ ਐਡੀਟਰ ਆਏ। ਉਸ ਸਮੇਂ ਹਜਾਰਾਂ ਪਾਠਾਂ ਦੇ ਭੋਗ ਪਾਏ ਗਏ। ਉਨ੍ਹਾਂ ਪਾਠਾਂ ਦੇ ਭੋਗ ਦੇ ਪ੍ਰਬੰਧ ਵਿਚ ਦਾਸ ਨੂੰ ਸੁਭਾਗ ਪ੍ਰਾਪਤ ਹੋਇਆ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਗੰਭੀਰਤਾ ਵਿਚ ਚਲੇ ਗਏ। ਹਰ ਸਮੇਂ ਮਾਲਾ ਹੱਥ ਵਿਚ ਤੇ ਰਸਨਾ ਤੇ ਚੁਅਖਰੇ ਦਾ ਸਿਮਰਨ।

ਵਿਰੋਧੀਆਂ ਨੂੰ ਮੌਕਾ ਮਿਲ ਗਿਆ। ਦੇਵੀ ਲਾਲ ਦੀ ਚੁੱਕ ਚੁਕਾਈ ਤੇ ਕੋਈ ੫੦ ਮੁੱਕਦਮੇ ਖੜੇ ਹੋ ਗਏ। ਗ਼ਰੀਬ ਨਵਾਜ਼ ਜੀ, ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਭਗਉਤੀਆਂ ਦੀਆਂ ਵਰਨੀਆਂ ਅਰੰਭ ਦਿਤੀਆਂ। ਹੌਲੀ ਹੌਲੀ ਕਾਲੇ

ਬਦਲ ਪਤਲੇ ਪੈ ਗਏ। ਮਹਾਰਾਜ ਜੀ ਸਕੂਲ ਵਲ ਧਿਆਨ ਦਿਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਇਸ ਨੂੰ ਸਰਕਾਰ ਤੋਂ ਸੁਤੰਤਰ ਰਖਣਾ ਚਾਹੁੰਦੇ ਸਨ, ਪਰ ਪ੍ਰਬੰਧਕਾਂ ਨੇ ਸਰਕਾਰ ਪਾਸੋਂ ਮਾਨਤਾ ਪ੍ਰਾਪਤੀ ਖਾਤਰ ਕਾਰਵਾਈ ਅਰੰਭ ਦਿਤੀ। ਹੁਣ ਸਟਾਫ ਵਿਚ ਵਾਧਾ ਹੋਇਆ। ਲੜਕੀਆਂ ਵਾਸਤੇ ਸ੍ਰੀ ਜੀਵਨ ਨਗਰ, ਸੰਤ ਨਗਰ ਤੇ ਅਮਰਾਸਰ ਸਕੂਲ ਚਾਲੂ ਕੀਤੇ ਗਏ। ਅਮਰਾਸਰ ਪਰਾਈਮਰੀ, ਸ੍ਰੀ ਜੀਵਨ ਨਗਰ ਮਿਡਲ ਤੇ ਸੰਤ ਨਗਰ ਹਾਈ ਸਕੂਲ ਚਾਲੂ ਹੋਏ। ਇਨਾਂ ਸਕੂਲਾਂ ਦੀ ਦੇਖ ਰੇਖ ਦਾ ਭਾਰ ਮੇਰੇ ਉਤੇ ਵਧਿਆ। ਪਰ ਸਕੂਲਾਂ ੯੦% ਤੋਂ ੧੦੦% ਤਕ ਨਤੀਜੇ ਦੱਸੇ।

ਇਲਾਕੇ ਦੇ ਨੌਜਵਾਨਾਂ ਵਿਚ ਭਰਾਤਰੀ ਭਾਵ ਪੈਦਾ ਕਰਨ ਹਿਤ ਸੱਚੇ ਪਾਤਸ਼ਾਹ ਜੀ ਦੀ ਆਗਿਆ ਨਾਲ ਬਲਾਕ ਲੈਵਲ ਤਕ ਟੂਰਨਾਮਿੰਟ ਅਰੰਭ ਕੀਤੇ ਗਏ। ਇਨ੍ਹਾਂ ਟੂਰਨਾਮਿੰਟਾਂ ਵਿਚ ਹਾਕੀ, ਫੁਟਬਾਲ, ਵਾਲੀਬਾਲ, ਕਬੱਡੀ, ਰੱਸਾਕਸ਼ੀ ਤੋਂ ਵੱਖ ਛਾਲਾਂ ਤੇ ਦੌੜਾਂ ਦੇ ਮੁਕਾਬਲੇ ਹੁੰਦੇ। ਸੱਚੇ ਪਾਤਸ਼ਾਹ ਆਪ ਸੇਵਕਾਂ ਦੀ ਲਾਜ ਰਖਦੇ। ਸਕੂਲ ਦੇ ਖਿਡਾਰੀ ਤੇ ਐਥਲੀਟ ਹਰ ਈਵੈਂਟ ਵਿਚ ਵਧੀਆ ਸਾਬਤ ਹੋਏ। ਜਿਥੇ ਖਿਡਾਰੀਆਂ ਨੂੰ ਉਤਸ਼ਾਹ ਭਰਨ ਹਿਤ ਇਨਾਮ ਦਿਤੇ ਜਾਂਦੇ ਉਥੇ ਦਰਸ਼ਕਾਂ ਤੇ ਖਿਡਾਰੀਆਂ ਦੇ ਲੰਗਰ ਤੇ ਦੁੱਧ ਆਦਿ ਦਾ ਪ੍ਰਬੰਧ ਵੀ ਹੁੰਦਾ। ਇਹ ਸਾਰੀ ਕਿਰਪਾ ਸੱਚੇ ਪਾਤਸ਼ਾਹ ਜੀ ਦੇ ਮਿਹਰ ਭਰੇ ਹੱਥ, ਮਹਾਰਾਜ ਬੀਰ ਸਿੰਘ ਜੀ ਦੀ ਪ੍ਰੇਰਨਾ, ਤੇ ਸਕੂਲ ਸਟਾਫ ਦੀ ਮਿਲ-ਵਰਤੋਂ ਦੇ ਸਿੱਟੇ ਸਨ।

ਵਿਦਿਆਲੇ ਦੀ ਮੁਖ ਅਧਿਆਪਕੀ ਦੀ ਸੇਵਾ ਤੋਂ ਮੁਕਤੀ ੧੯੬੯ ਵਿਚ ਪ੍ਰਾਪਤ ਹੋ ਗਈ, ਪਰੰਤੂ ਸੱਚੇ ਪਾਤਸ਼ਾਹ ਜੀ ਨੇ ਨਿਵਾਜਦਿਆਂ ਮੈਨੂੰ ਸਕੂਲ ਦੀ ਮੈਨੇਜਰੀ ਦੀ ਸੇਵਾ ਸੌਂਪ ਦਿਤੀ। ਮੁਖ ਅਧਿਆਪਕੀ ਮਾ: ਇਕਬਾਲ ਸਿੰਘ ਨੂੰ ਸੌਂਪੀ ਗਈ। ਸਕੂਲ ਪ੍ਰਬੰਧ ਦੇ ਨਾਲ ਪੜ੍ਹਾਣ ਦਾ ਕੰਮ ਜਾਰੀ ਰਖਿਆ। ਸਮੇਂ ਸਮੇਂ ਮਹਿਕਮੇ ਦੇ ਅਫਸਰ ਤੇ ਰਾਜ ਦੇ ਮੰਤਰੀ ਵੀ ਵਿਦਿਆਲੇ ਦਾ ਨਿਰੀਖਸ਼ਣ ਕਰਦੇ। ਉਨਾਂ ਦੀ ਨਿਗਾਹ ਵਿਚ ਵਿਦਿਆਲਾ ਚੰਗਾ ਜਚਦਾ। ਸ੍ਰੀ ਦਾਤਾਰਾਮ ਡੀ.ਈ.ਓ. ਤੇ ਸ੍ਰੀ ਧਰਮ ਸਿੰਘ, ਡੀ.ਈ.ਓ. ਹਿਸਾਰ, ਚੌਧਰੀ ਬੰਸੀਲਾਲ ਮੁਖ ਮੰਤਰੀ ਹਰਿਆਣਾ ਤੇ ਚੌਧਰੀ ਮਾੜੂ ਸਿੰਘ ਵਿਦਿਆ ਮੰਤਰੀ ਸਦਾ ਸ਼ਾਬਾਸ਼ ਦਿਤੀ।

ਸੰਨ ੧੯੭੭ ਵਿਚ ਰਾਜ ਪਲਟਾ ਹੋਇਆ। ਚੌਧਰੀ ਦੇਵੀ ਲਾਲ ਮੁਖ ਮੰਤਰੀ ਬਣੇ। ਉਨ੍ਹਾਂ ਆਪਣੇ ਸਭਾਉ ਅਨੁਸਾਰ, ਕਈ ਬਹਾਨਿਆਂ ਨਾਲ ਸਕੂਲ ਨੂੰ ਸਰਕਾਰੀ ਤਹਿਵੀਲ ਵਿੱਚ ਲੈਣਾ ਚਾਹਿਆ। ਬਹਾਨਾ ਇਹ ਰਖਿਆ ਕਿ ਇਥੇ

ਹਰੀਜਨ ਬੱਚਿਆਂ ਨਾਲ ਚੰਗਾ ਸਲੂਕ ਨਹੀਂ ਕੀਤਾ ਜਾਂਦਾ ਪਰ ਪੱਲੇ ਹੋਵੇ ਸੱਚ ਤਾਂ ਕੋਠੇ ਚੜ੍ਹਕੇ ਨੱਚ। ਕਈ ਸੀ.ਆਈ.ਡੀ. ਕਰਮਚਾਰੀ ਆਏ ਤੇ ਪੁਣ ਛਾਣ ਕੀਤੀ। ਕਿਸੇ ਨੂੰ ਕੁਝ ਨ ਲੱਭਾ, ਸਭ ਝਖਾਂ ਮਾਰ ਚੁਪ ਹੋ ਗਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਹਾਕੀ ਨਾਲ ਸ਼ੌਕ ਸੀ। ਉਨ੍ਹਾਂ ਦੀਆਂ ਰੀਝਾਂ ਪੂਰੀਆਂ ਕਰਨ ਖਾਤਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਹਾਕੀ ਦੀ ਟੀਮ ਬਣਾਈ। ਉਸਦੀ ਦੇਖ ਰੇਖ ਠਾਕੁਰ ਦਲੀਪ ਸਿੰਘ ਜੀ ਨੇ ਸੰਭਾਲੀ। ਗੁਰਮੇਜ ਸਿੰਘ, ਗੁਰਚਰਨ ਸਿੰਘ ਪੱਪੂ, ਗੁਰਨਾਮ ਸਿੰਘ, ਸੁਖਵਿੰਦਰ ਸਿੰਘ, ਦਰਸ਼ਨ ਸਿੰਘ, ਗੁਰਚਰਨ ਸਿੰਘ, ਬੱਗਾ ਸਿੰਘ, ਦੀਦਾਰ ਸਿੰਘ, ਗੁਰਦੀਪ ਸਿੰਘ, ਬਲਵਿੰਦਰ ਸਿੰਘ, ਜਸਵੰਤ ਸਿੰਘ, ਗੁਰਬਖਸ਼ ਸਿੰਘ, ਹਰਦੀਪ ਸਿੰਘ, ਸਵਿੰਦਰ ਸਿੰਘ ਇਸ ਦੇ ਮੈਨੇਜਰ ਸੰਤ ਹਰਬੰਸ ਸਿੰਘ ਫੌਜੀ ਥਾਪੇ ਗਏ। ਕੋਚ ਮੋਹਨਜੀਤ ਸਿੰਘ, ਬਲਦੇਵ ਸਿੰਘ, ਗੁਰਦਿਆਲ ਸਿੰਘ ਨੇ ਪੂਰੀ ਈਮਾਨਦਾਰੀ ਨਾਲ ਬਚਿਆਂ ਨੂੰ ਸਿਖਾਇਆ। ਇਸ ਟੀਮ ਦੀ ਪੜ੍ਹਾਈ ਖਾਤਰ ਸੱਚੇ ਪਾਤਸ਼ਾਹ ਵਖਰਾ ਸਟਾਫ ਰੱਖ ਲਿਆ। ਦਾਸ ਨੂੰ ਪੜ੍ਹਾਈ ਦਾ ਕੰਮ ਸੌਂਪਿਆ ਗਿਆ। ਇਸ ਟੀਮ ਨੇ ਚੰਗਾ ਨਾਮਣਾ ਖੱਟਿਆ। ਇਸ ਟੀਮ ਨੇ ਜਲੰਧਰ ਵਿਖੇ ਮਿਨੀ ਨੈਸ਼ਨਲ ੧੯੭੯ ਵਿਚ ਜਿੱਤ ਪ੍ਰਾਪਤ ਕੀਤੀ। ਸੰਨ ੧੯੭੯-੮੦ ਵਿੱਚ ਸਟੇਟ ਚੈਂਪੀਅਨ ਦੀ ਮੱਲ ਮਾਰੀ। ੧੯੮੦ ਜੂਨੀਅਰ ਨਹਿਰੂ ਹਾਕੀ ਟੂਰਨਾਮਿੰਟ ਵਿੱਚ ਢਾਲ ਬੰਨ੍ਹੀ। ਮੁਕਾਬਲੇ ਦੀ ਟੀਮ ਨਾਲ ਸਾਂਝੇ ਜੇਤੂ ਕਰਾਰ ਦਿਤੇ ਗਏ। ਮਾਤਾ ਚੰਦ ਕੌਰ ਜੀ, ਪੰਚਾਇਤ ਸ੍ਰੀ ਜੀਵਨ ਨਗਰ, ਪੰਚਾਇਤ ਸੰਤ ਨਗਰ, ਹੋਲਾ ਕਮੇਟੀ ਰਾਣੀਆਂ ਨੇ ਇਸ ਟੀਮ ਨੂੰ ਚੰਗਾ ਸਤਿਕਾਰਿਆ। ੧੯੮੨ ਵਿਚ ਗੁਰਮੇਜ ਸਿੰਘ, ਦੀਦਾਰ ਸਿੰਘ, ਦਰਸ਼ਨ ਸਿੰਘ, ਬੱਗਾ ਸਿੰਘ, ਗੁਰਚਰਨ ਸਿੰਘ ਪੱਪੂ, ਦਸਵੀ ਪਾਸ ਕਰ ਗਏ। ਇਹ ਟੀਮ ਕਲਬ ਵਿਚ ਬਦਲ ਗਈ। ਦਾਸ ਨੂੰ ਵਿਦਿਅਕ ਸੰਮੇਲਨ ਸਮੇਂ ੧੦੧/- ਨਕਦ, ਗੁਟਕਾ, ਮਾਲਾ ਤੇ ਇਕ ਦਸਤਾਰ ਬਖਸ਼ ਸੱਚੇ ਪਾਤਸ਼ਾਹ ਜੀ ਨੇ ਸੇਵਾਵਾਂ ਤੋਂ ਮੁਕਤ ਕਰ ਦਿਤਾ।

ਸਕੂਲ ਸੇਵਾਵਾਂ ਦੇ ਨਾਲ ਹੋਰ ਪਾਸੇ ਵੀ ਸੇਵਾਵਾਂ ਦਾ ਮੌਕਿਆ ਮਿਲਦਾ ਰਿਹਾ। ਸਮੇਂ ਦੇ ਸਤਿਗੁਰੂ ਜੀ ਨੌਜਵਾਨਾਂ ਨੂੰ ਜਥੇਬੰਦ ਕਰਨ ਹਿਤ ੧੯੬੪ ਵਿਚ ਨਾਮਧਾਰੀ ਵਿਦਿਅਕ ਜਥੇ ਦੀ ਬੁਨਿਆਦ ਰਖੀ। ਉਸ ਦੀ ਮੁਖ ਸੇਵਾ ਮੈਨੂੰ ਸੌਂਪੀ ਗਈ। ਇਹ ਸੇਵਾ ਲਗਾਤਾਰ ੯ ਸਾਲ ਤਕ ਜਾਰੀ ਰਹੀ। ਉਸ ਸਮੇਂ ਇਸ ਜਥੇ ਦੀ ਜਦੋ ਜਹਿਦ ਕਾਰਨ ਐਨ.ਸੀ.ਸੀ. ਵਿਚ ਸਿੱਧੀ ਦਸਤਾਰ ਨਾਲ ਕੈਡਿਟ ਨੂੰ ਕੰਮ

ਕਰਨ ਦੀ ਖੁਲ੍ਹ ਮਿਲ ਗਈ। ਇਸੇ ਜਥੇ ਨੇ ਸ੍ਰੀ ਅੰਮ੍ਰਿਤਸਰ ਦੇ ਸ਼ਹੀਦੀ ਸਥਾਨ ਵਾਸਤੇ ਜਤਨ ਅਰੰਭੇ। ਜਿਹੜੇ ਮੁੜ ਨਾਮਧਾਰੀ ਦਰਬਾਰ ਦੇ ਉਦਮ ਨਾਲ ਜਾਰੀ ਰਹੇ। ਪੰਜਾਬ ਦੀ ਬਾਦਲ ਸਰਕਾਰ ਨੇ ਇਹ ਸਥਾਨ ਸਰਬ ਹਿੰਦ ਨਾਮਧਾਰੀ ਦਰਬਾਰ ਨੂੰ ੧੯੮੨ ਵਿਚ ਸੌਂਪਣ ਦਾ ਫੈਸਲਾ ਕੀਤਾ ਪਰ ਸਰਕਾਰ ਬਦਲ ਗਈ ਤੇ ਉਹ ਆਰਡਰ ਵੀ ਨਾਲ ਹੀ ਬਦਲ ਗਏ। ਪਰ ਇਹ ਜਤਨ ਜਾਰੀ ਰਹੇ ਤੇ ਅੰਤ ਇਹ ਸਥਾਨ ਨਾਮਧਾਰੀ ਦਰਬਾਰ ਦੇ ਹੱਥ ਆਇਆ। ਇਸ ਸੇਵਾ ਵਿੱਚ ਹੱਥ ਵਟਾਉਣ ਵਿੱਚ, ਮਾ: ਅਮਰੀਕ ਸਿੰਘ, ਸ੍ਰ: ਰਵੇਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਸਵਰਨ ਸਿੰਘ ਘਿਉ ਮਰਚੈਂਟ ਅੰਮ੍ਰਿਤਸਰ ਅਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਮਿਹਰ ਭਰਿਆ ਹੱਥ ਸੀ। ਸਾਡੇ ਸਾਰੇ ਕੰਮਾਂ ਵਿਚ ਤਨੋਂ, ਮਨੋਂ ਤੇ ਧਨੋਂ ਭਾਗ ਲੈਣ ਵਾਲੇ ਸੰਤ ਮੰਗਲ ਸਿੰਘ ਚੰਡੀਗੜ ਰਹੇ ਹਨ, ਜਿਹੜੇ ਕਾਰਕੁਨਾਂ ਨੂੰ ਪ੍ਰਸ਼ਾਦਾ, ਰਹਿਣ ਸਹਿਣ ਦਾ ਭਾਰ ਵੀ ਚੁਕਦੇ ਤੇ ਸਕੂਟਰ ਤੇ ਬਿਠਾ ਦਫਤਰਾਂ ਦਾ ਚੱਕਰ ਵੀ ਕਟਦੇ ਰਹੇ। ਇਸ ਸਾਰੀ ਟੀਮ ਦੀ ਰਹਿਨੁਮਾਈ ਸਤਿਗੁਰੂ ਦੀ ਆਗਿਆ ਨਾਲ ਮਹਾਰਾਜ ਬੀਰ ਸਿੰਘ ਜੀ ਕਰਦੇ।

ਸੱਚੇ ਪਾਤਸ਼ਾਹ ਜੀ ਨੇ ਹਰ ਨਾਮਧਾਰੀ ਨੂੰ ਨਾਮਧਾਰੀ ਮਿਸ਼ਨ ਦਾ ਪਰਚਾਰ ਦੂਜਿਆਂ ਤਕ ਪਹੁੰਚਾਣ ਦਾ ਪਹਿਲਾ ਫਰਜ਼ ਦਸਿਆ ਹੈ। ਲੇਖਕ ਨੂੰ ਵਿਦਿਅਕ ਜਥੇ ਦੀ ਸੇਵਾ ਕਰਦਿਆਂ ਕੁਝ ਮਹਾਨ ਹਸਤੀਆਂ ਨਾਲ ਨਾਮਧਾਰੀ ਸਿਧਾਂਤਾਂ ਬਾਰੇ ਵਿਚਾਰ ਵਟਾਂਦਰਾ ਕਰਨਾ ਪਿਆ। ਡਾ: ਤ੍ਰਿਲੋਚਨ ਸਿੰਘ ਨੇ ਇਕ ਪੁਸਤਕ ਲਿਖੀ ਸਿਖ ਪ੍ਰੇਅਰਜ਼ (Sikh Prayers)। ਜਿਸ ਦੀ ਭੂਮਿਕਾ ਵਿਚ ਡਾ: ਰਾਧਾ ਕਿਸ਼ਨ ਭਾਰਤ ਦੇ ਰਾਸ਼ਟਰਪਤੀ ਨੇ ਇਹ ਫਿਕਰਾ ਜੋੜ ਦਿਤਾ ਕਿ ਗ੍ਰੰਥ ਸਾਹਿਬ ਸਿੱਖਾਂ ਦਾ ਗੁਰੂ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਉਸਨੂੰ ਗੁਰਤਾ ਸੌਂਪੀ। ਲੇਖਕ ਦੀ ਨਿਗਾਹ ਵਿਚੋਂ ਇਹ ਸਤਰਾਂ ਲੰਘੀਆਂ ਤਾਂ All India Namdhari vidyak Jatha ਦੇ ਪ੍ਰਧਾਨ ਦੀ ਹੈਸੀਅਤ ਵਿਚ ਡਾ: ਸਾਹਿਬ ਨੂੰ ਲਿਖਿਆ ਕਿ ਤੁਸੀ ਧਰਮ ਨਿਰਪੇਖ ਦੇਸ਼ ਦੇ ਮਹਾਨ ਨੇਤਾ ਹੋ, ਤੁਹਾਡਾ ਪੱਖਪਾਤੀ ਵਿਚਾਰਾਂ ਵਿਚ ਭਾਗ ਲੈਣਾ ਯੋਗ ਨਹੀਂ। ਇਹ ਬਿਲਕੁਲ ਗਲਤ ਹੈ ਕਿ ਗੁਰੂ ਗੋਬਿਦ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਿਆਈ ਦਿੱਤੀ ਸੀ। ਇਸ ਥਿਊਰੀ ਨੂੰ ਉਨ੍ਹਵੀ ਸਦੀ ਤਕ ਦੇ ਲਿਖਾਰੀ ਰੱਦ ਕਰ ਚੁੱਕੇ ਹਨ, ਕਿਉਂਕਿ ਗੁਰੂ ਜੀ ਆਪ ਚਿਖਾ ਵਲ ਗਏ ਤੇ ਸਿੱਖਾਂ ਨੂੰ ਚਿਖਾ ਵਲ ਪਿਠ ਕਰਕੇ ਬੈਠਣ ਵਾਸਤੇ ਕਿਹਾ ਤੇ ਇਸ ਦੇ ਨਾਲ ਹੀ ਤਬੇਲੇ ਵਿਚ ਘੋੜੇ ਨੂੰ ਤਿਆਰ ਰੱਖਣ ਦੀ ਆਗਿਆ ਕੀਤੀ ਸੀ। ਆਪ ਦੇ

ਸ਼ਬਦਾਂ ਨੇ ਨਾਮਧਾਰੀਆਂ ਦੇ ਦਿਲਾਂ ਨੂੰ ਵਡੀ ਸੱਟ ਮਾਰੀ ਹੈ।

ਡਾ: ਰਾਧਾ ਕਿਸ਼ਨ ਸਾਹਿਬ ਨੇ, ੧੫.੨.੬੬ ਨੂੰ, ਧੰਨਵਾਦ ਕਰਦਿਆਂ ਲਿਖਿਆ ਕਿ ਮੈਂ ਇਸ ਬਾਰੇ ਘੋਖ ਕਰਾਂਗਾ। ਉਨ੍ਹਾਂ ਦੇ ਪੱਤਰ ਦੀ ਸਾਲ ਭਰ ਉਡੀਕ ਕੀਤੀ ਤੇ ਮੁੜ ਜਨਵਰੀ ੧੯੬੭ ਵਿਚ ਯਾਦ ਕਰਾਇਆ। ਜਿਸਦਾ ਉਤਰ ਉਨ੍ਹਾਂ ਦੇ ਸਹਾਇਕ ਸਕੱਤਰ ਸ੍ਰੀ ਕੇ.ਆਰ. ਗੁਪਤਾ ਵਲੋਂ ੨੫.੧.੬੭ ਨੂੰ ਆਇਆ ਕਿ ਇਸ ਗੱਲ ਦਾ ਅਫ਼ਸੋਸ ਹੈ ਕਿ ਡਾਕਟਰ ਸਾਹਿਬ ਦੀ ਦੇਹ ਢਿੱਲੀ ਹੋਣ ਸਦਕਾ ਪੜਤਾਲ ਨਹੀਂ ਹੋ ਸਕੀ।

ਥੋੜੇ ਸਮੇਂ ਉਪਰੰਤ ਉਹ ਰਾਸਟਰਪਤੀ ਪਦ ਤੋਂ ਮੁਕਤ ਹੋ ਗਏ ਅਤੇ ਫਿਰ ਸਵਰਗਵਾਸੀ ਹੋ ਗਏ ਤੇ ਉਨ੍ਹਾਂ ਵਲੋਂ ਨਿਰਨਾ ਅਧੂਰਾ ਹੀ ਰਿਹਾ।

ਇਸੇ ਤਰ੍ਹਾਂ ਦੀ ਚਰਚਾ ਡਾ: ਜ਼ਾਕਿਰ ਹੁਸੈਨ ਉਪ-ਪ੍ਰਧਾਨ ਵਲੋਂ ਆਦਿ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਬਾਰੇ ਪਟਨੇ ਸਾਹਿਬ ਕਹਿਣ ਤੇ ਅਰੰਭ ਹੋਈ। ਉਨ੍ਹਾਂ ਨੂੰ ਫਰਵਰੀ ੧੯੬੭ ਵਿਚ ਚਿਠੀ ਲਿਖੀ, ਜਿਸਦਾ ਉਨ੍ਹਾਂ ਆਪਣੀ ਲਿਖਤੀ ਤਕਰੀਰ ਦੀ ਕਾਪੀ ੨੬.੨.੬੭ ਨੂੰ ਭੇਜ ਕੇ ਕਿਹਾ ਕਿ ਮੈਂ ਕੋਈ ਐਸੇ ਸ਼ਬਦ ਨਹੀਂ ਕਹੇ, ਮੈਂ ਤਕਰੀਰ ਦੀ ਨਕਲ ਭੇਜ ਰਿਹਾ ਹਾਂ। ਇਸੇ ਤਰ੍ਹਾਂ ਦਾ ਵਾਦ ਵਿਵਾਦ ਡਾ: ਗੰਡਾ ਸਿੰਘ ਨਾਲ ਹੋਇਆ। ਉਨ੍ਹਾਂ Brief Account of Sikhs ਵਿਚ ਇਹ ਲਿਖਿਆ ਸੀ ਕਿ ੧੯੨੯ ਵਿਚ ਬਾਬਾ ਖੜਕ ਸਿੰਘ ਨੇ ਲਾਹੌਰ ਕਾਂਗ੍ਰਸ ਦੇ ਸਾਲਾਨਾ ਸੈਸ਼ਨ ਵਿਚ, ਪੂਰਨ ਆਜ਼ਾਦੀ ਦਾ ਮਤਾ ਪਾਸ ਕਰਨ ਵਿਚ ਹਿੱਸਾ ਪਾਇਆ ਸੀ ਹਾਲਾਂਕਿ ਅਸਲੀਅਤ ਇਹ ਹੈ ਕਿ ਝੰਡੇ ਦੇ ਰੰਗ ਦੇ ਸਵਾਲ ਤੇ ਬਾਬਾ ਜੀ ਬਾਦਾਮੀ ਬਾਗ਼ ਦੇ ਮੈਦਾਨ ਵਿੱਚ ਵੱਖਰੀ ਕਾਂਨਫ੍ਰੰਸ ਰਚਾ ਕੇ ਐਲਾਨ ਕਰ ਰਹੇ ਸਨ, ਕਿ ਜਿਹੜਾ ਸਿੱਖ ਕਾਂਗ੍ਰਸ ਦੇ ਜਲਸੇ ਵਿਚ ਜਾਵੇਗਾ, ਉਹ ਸਿੱਖ ਨਹੀਂ ਮੰਨਿਆਂ ਜਾਵੇਗਾ।

ਡਾ: ਗੰਡਾਂ ਸਿੰਘ ਨੂੰ ਹਕੀਕਤ ਬਾਰੇ ਲਿਖਿਆ ਤਾਂ ਉਨ੍ਹਾਂ ੨੮.੩.੧੯੭੮ ਨੂੰ ਰੇਪਲਾ ਜਿਹਾ ਉੱਤਰ ਦਿਦਿਆਂ ਲਿਖਿਆ ਧੰਨਵਾਦ, ਪਰ ਮੇਰਾ ਸਰੀਰ ਢਿੱਲਾ ਰਿਹਾ ਹੈ, ਇਸ ਵਾਸਤੇ ਉੱਤਰ ਨਹੀਂ ਦੇ ਸਕਿਆ। ਖਿਮਾ, ਜਦ ਵੀ ਮੌਕਿਆ ਮਿਲਿਆ ਤੁਹਾਡੇ ਨੁਕਤੇ ਦੀ ਪੜਤਾਲ ਕਰਕੇ ਲਿਖਾਂਗਾਂ। ਇਸ ਵੇਲੇ ਪੁਸਤਕ ਮੇਰੇ ਪਾਸ ਨਹੀਂ।

ਸ: ਰਵੇਲ ਸਿੰਘ ਮੋਰੀ ਵਾਲਾ ੧੯੭੧ ਵਿਚ ਚੜ੍ਹਾਈ ਕਰ ਗਿਆ ਤਾਂ ਨਾਮਧਾਰੀ ਦਰਬਾਰ ਦੀ ਪ੍ਰਧਾਨਗੀ ਦੀ ਸੇਵਾ ਦੀ ਕਿਰਪਾਲਤਾ ਮੇਰੇ ਤੇ ਹੋਈ।

ਇਸ ਦੌਰਾਨ ਦਰਬਾਰ ਨੇ ਸਤਿਗੁਰਾਂ ਦੀ ਕਿਰਪਾ ਨਾਲ ਰਾਈਆਂ, ਪ੍ਰਕਾਸ਼ ਸਥਾਨ ਸ੍ਰੀ ਸਤਿਗੁਰੂ ਰਾਮ ਸਿੰਘ, ਤੇ ਲੁਧਿਆਣੇ ਗਿਆਨੀ ਸਿੰਘ ਤੇ ਰਤਨ ਸਿੰਘ ਜੀ ਦੇ ਸ਼ਹੀਦੀ ਸਥਾਨਾਂ ਦੀ ਪ੍ਰਾਪਤੀ ਵਾਸਤੇ ਜਤਨ ਅਰੰਭੇ। ਇਨਾਂ ਦੀ ਪ੍ਰਾਪਤੀ ਅਤੇ ਕਚਹਿਰੀ ਵਿਚ ਮੁਕੱਦਮਾ ਲੜਨ ਵਾਸਤੇ ਸੀ ਸੁਰਿੰਦਰ ਸਿੰਘ ਸਪੁੱਤਰ ਸੰਤ ਸਵਰਨ ਸਿੰਘ ਲੁਧਿਆਣਾ ਨੂੰ ਸੱਚੇ ਪਾਤਸ਼ਾਹ ਜੀ ਦੇ ਆਦੇਸ਼ ਤੇ ਮੁਖਤਾਰ ਨਾਮਾ ਦਿਤਾ ਗਿਆ। ਇਨ੍ਹਾਂ ਪੂਰੀ ਦਿਆਨਤਦਾਰੀ ਨਾਲ ਸੇਵਾ ਨਿਭਾਈ। ਰਾਈਆਂ ਵਾਲੀ ਜ਼ਮੀਨ ਤਾਂ ਦਰਬਾਰ ਨੂੰ ਮਿਲ ਗਈ ਪਰ ਲੁਧਿਆਣੇ ਦੇ ਸ਼ਹੀਦੀ ਸਥਾਨ ਵਾਸਤੇ ਜਤਨ ਚਲਦੇ ਰਹੇ।

ਇਨਾਂ ਸੇਵਾਵਾਂ ਦੇ ਨਾਲ ਨਾਲ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਸਾਹਿਤਿਕ ਕਾਰਜ ਵੀ ਨਿਰੰਤਰ ਕੀਤਾ ਹੈ। ਸਾਹਿਤਕ ਰਚਨਾ ਦੱਸਣ ਤੋਂ ਪਹਿਲਾਂ ਇਹ ਵਰਣਨ ਕਰਨਾ ਜ਼ਰੂਰੀ ਜਾਪਦਾ ਹੈ, ਕਿ ਇਹ ਚਸਕਾ ਕਿਵੇਂ ਪੈਦਾ ਹੋਇਆ। ੧੯੨੫ ਵਿਚ ਖਾਲਸਾ ਸਕੂਲ ਸਾਂਗਲੇ (ਜ਼ਿਲਾ ਸ਼ੇਖੂਪੁਰਾ) ਪੜ੍ਹਦਾ ਸਾਂ ਤਾਂ ਅੰਗ੍ਰੇਜ਼ੀ ਭਾਸ਼ਾ ਵਿਚ ਰੁਚੀ ਵਧੇਰੀ ਸੀ। ਇਕ ਦਿਨ ਸੰਤ ਵਿਰਸਾ ਸਿੰਘ ਸਪੁਤਰ ਸੂਬਾ ਮਾਨ ਸਿੰਘ ਨਾਲ ਨਹਿਰ ਕਨਾਰੇ ਬੈਠੇ ਬੈਠੇ ਜਨਮ ਸਾਖੀ ਬਾਰੇ ਗੱਲ ਚੱਲ ਰਹੀ ਸੀ ਕਿ ਮੇਰੇ ਮੂੰਹੋਂ ਏ ਇਖਤਿਆਰ ਨਿਕਲ ਗਿਆ, "ਸਤਿਗੁਰਾਂ ਕਿਰਪਾ ਕੀਤੀ ਤਾਂ ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਅੰਗ੍ਰੇਜ਼ੀ ਵਿਚ ਲਿਖਾਂਗਾ।" ਉਹ ਇੱਛਾ ਭਾਵੇਂ ਪੂਰੀ ਨਹੀਂ ਹੋਈ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼ ਭਰੀ ਪ੍ਰੇਰਨਾ ਨਾਲ ਬਹੁਤ ਸਾਰਾ ਹੋਰ ਲਿਖਣ ਕਾਰਜ ਜ਼ਰੂਰ ਕੀਤਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਉਸ ਰੁਚੀ ਨੂੰ ਵਧਾਉਣ ਹਿਤ ਮੇਰੇ ਸਿਰ ਤੇ ਮਿਹਰ ਭਰਿਆ ਹੱਥ ਰਖਿਆ ਹੈ।

ਇਸ ਕਲਮ ਤੋਂ ਪਹਿਲੀ ਸ਼ਰੇਣੀ ਵਾਸਤੇ ਬਾਲ ਸਿਖਿਆ, ਵਿਦਿਅਕ ਪਹਿਲੀ ਪੋਥੀ, ਬਾਈਕਾਟ, ਮੌਜੀ ਠਾਕੁਰ, ਸਤਿਗੁਰ ਸਾਖੀਆਂ, ਸੀਤਲਤਾ ਦਾ ਸ੍ਰੋਤ, ਚਮਤਕਾਰੇ, ਅਲੌਕਿਕ ਦਰਸ਼ਨ, ਖੋਜੀ ਪ੍ਰੀਤਮ (ਚਮਤਕਾਰੇ, ਅਲੌਕਿਕ ਦਰਸ਼ਨ ਤੇ ਖੋਜੀ ਪ੍ਰੀਤਮ ਨੂੰ ਇਕੋ ਰੂਪ ਦੇ ਦਿਤਾ ਗਿਆ ਹੈ।) ਮਾਤਾਵਾਂ, ਤੋਪਾਂ ਗਰਜਦੀਆਂ ਗਈਆਂ ਕੂਕੇ ਵਧਦੇ ਗਏ, ਬੇਅੰਤ ਲੀਲਾ, ਰਤਨ ਮਾਲਾ, ਸ਼ੀ ਸਤਿਗੁਰੂ ਰਾਮ ਸਿੰਘ ਸੰਪਾਦਨ, ***LORD OF VIRTURES*** ਅਤੇ ***ENLIGHTNERS EVERGREEN*** ਹਨ।

# ਕੌਡੀਓਂ ਰਤਨ

ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਭੋਗ ਪਿਆ। ਅਰਦਾਸ ਹੋਈ। ਸੰਗਤਾਂ ਸੱਚੇ ਪਾਤਸ਼ਾਹ ਤੇ ਸਾਧ ਸੰਗਤ ਦੇ ਦਰਸ਼ਨ ਕਰ ਘਰਾਂ ਨੂੰ ਮੁੜੀਆਂ। ਮੈ ਵੀ ਆਪਣੇ ਕੈਂਪ ਵਲ ਪੈਰ ਵਧਾਏ ਤਾਂ ਇਕ ਦਮ ਵਧਾਈਆਂ ਵਧਾਈਆਂ ਹੋਣ ਲਗ ਪਈਆਂ। ਮਾਸਟਰ ਜੀ ਉਪਰ ਵਧਾਈਆਂ ਦਾ ਮੀਹ ਵਸਣਾ ਸ਼ੁਰੂ ਹੋ ਗਿਆ। ਮੇਰਾ ਸਿਰ ਭਾਰ ਨਾਲ ਦਬਿਆ ਗਿਆ। ਚੁਕਿਆ ਨ ਜਾਵੇ। ਉਸ ਸਮੇਂ ਮੇਰੀ ਸੁਰਤ ਇਕ ਦਮ ਉਡਾਰੀ ਭਰੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਜਾ ਟਿਕੀ। ਮਨ ਅੰਦਰ ਉਹਦੀਆਂ ਬਖਸ਼ਸ਼ਾਂ ਨੂੰ ਜਾਚਣ ਜੋਖਣ ਲਗਾ। ਕਿਤਨਾ ਵਿਸ਼ਾਲ ਹੈ ਉਸਦਾ ਪਾਵਨ ਹਿਰਦਾ। ਕਿਤਨੀ ਵੱਡੀ ਹੈ, ਉਸਦੀ ਵਡਿਆਈ। ਕੋਈ ਤਰਾਜੂ ਤੋਲ ਨਹੀਂ ਸਕਦਾ, ਕੋਈ ਗਜ ਮਾਪ ਨਹੀਂ ਸਕਦਾ। ਭਗਤ ਰਵਿਦਾਸ ਜੀ ਨੇ ਰਾਗਮਾਰੂ ਵਿਚ ਠੀਕ ਹੀ ਕਹਿਆ ਹੈ :-

***ਐਸੀ ਲਾਲ ਤੁਝ ਬਿਨੁ ਕਉਨੁ ਕਰੈ।***
***ਗਰੀਬ ਨਿਵਾਜ ਗੁਸਈਆ ਮੇਰਾ ਮਾਥੈ ਛਤ੍ਰ ਧਰੈ। (੧) ਰਹਾਉ***
***ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ।***
***ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ। (੧)***
***ਨਾਮਦੇਵ, ਕਬੀਰੁ, ਤ੍ਰਿਲੋਚਨੁ, ਸਧਨਾਂ, ਸੈਨੁ ਤਰੈ।***
***ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ।***

ਸੋਚਾਂ ਦਾ ਵਹਿਣ ਲਗਾ ਲੰਮਾ ਚੋੜਾ ਹੋਵਣ। ਪਿਛਾਂ ਵਲ ਝਾਤ ਮਾਰੀ। ਜਰਾ ਵਧੇਰੇ ਗਹੁ ਨਾਲ ਤਕਿਆ। ਲਗਾ ਇਤਿਹਾਸ ਦੇ ਪੰਨਿਆਂ ਨੂੰ ਫਰੋਲਨ। ਇਕ ਚੁਕਿਆ, ਦੂਜਾ ਪਰਤਿਆ, ਤੀਜੇ ਤੇ ਨਜਰ ਦੌੜਾਈ। ਸਭ ਇਕ ਦੂਏ ਨਾਲੋਂ ਵੱਧ ਲਿਸ਼ਕਾਰੇ ਮਾਰਨ। ਪਰ ਸਮੇਂ ਦੇ ਭਗਵਾਨ ਦੀ ਮਹਿਮਾ ਓਸੇ ਤੁਲ, ਜਿਵੇਂ ਭੱਟਾਂ ਨੇ ਗੁਰੂ ਅਮਰ ਦਾਸ ਦੇ ਸੋਹਲੇ ਗਾਏ ਹਨ :-

***ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ।***
***ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ।***
***ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭੱਲ ਉਨਹ ਜੋ ਗਾਵੈ।***
***ਭਲੇ ਅਮਰ ਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ।***

ਜਦ ਗ੍ਰੰਥਾਂ ਦੇ ਪੱਤਰਿਆਂ ਨੂੰ ਉਲਟਿਆ-ਪਲਟਿਆ ਤਾਂ ਸਭ ਤੋਂ ਪਹਿਲਾਂ ਨਜ਼ਰੀ ਆਈ ਸ਼ਵਰੀ। ਜਾਮਾ ਲੀਰੋ ਲੀਰ, ਹੱਥ ਵਿੱਚ ਝਾੜੂ, ਸਿਰ ਤੇ ਟੋਕਰੀ। ਪਰ ਦਿਲ ਲਾਲਾਂ ਤੋਂ ਵੀ ਲਾਲ। ਅਤਿ ਗੂੜ੍ਹਾ। ਅੰਮ੍ਰਿਤ ਨਾਲ ਗੜੁਚਿਆ। ਭਗਵਾਨ ਰਾਮ ਉਸਤੇ ਕੇਸਰ ਛਿੜਕ, ਖੁਸ਼ਬੋਈ-ਖੁਸ਼ਬੋਈ ਕਰ ਦਿਤਾ। ਆਪਣੇ ਨਾਲੋਂ ਵੀ ਉੱਚਾ ਚੁੱਕ ਦਿੱਤਾ। ਜਿਸ ਸਰੋਵਰ ਦਾ ਪਾਣੀ ਰਿਸ਼ੀਆਂ ਮੁਨੀਆਂ ਦੇ ਚਰਣ ਧੋ ਕੇ ਪਾਣ ਨਾਲ ਸਾਫ ਨ ਹੋਇਆ, ਉਹੋ ਜਲ ਗਰੀਬ ਭੀਲਣੀ ਦੇ ਪੈਰਾਂ ਦੇ ਛੂਹਣ ਨਾਲ ਕੁੰਗੂ ਹੋ ਨਿਤਰਿਆ। ਅਗ੍ਹਾਂ ਪੈਰ ਪੁੱਟੇ ਤਾਂ ਬਿਦਰ ਦੀ ਕੁਟੀਆ ਨਜਰੀਂ ਆਈ, ਜਿਸਦਾ ਨਕਸ਼ਾ ਗੁਰੂ ਅਰਜਨ ਦੇਵ ਜੀ ਇਉਂ ਖਿਚਿਆ ਹੈ :-

***ਬਸਤਾਂ ਤੂਟੀ ਝੁੰਪੜੀ, ਚੀਰ ਸਭਿ ਛਿੰਨਾ।***
***ਜਾਤਿ ਨ, ਪਤਿ ਨ ਆਦਰੋ, ਉਦਿਆਨ ਭ੍ਰਮਿੰਨਾ।***
***ਮਿਤ੍ਰ ਨ ਇਠ, ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ।***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ।***

ਇਸ ਕੁਟੀਆ ਨੂੰ ਅਕਾਸ਼ ਪਤਾਲਾਂ ਦੇ ਮਾਲਿਕ, ਸਾਂਵਲ ਸੁੰਦਰ ਰਾਮੱਯਾ ਨੇ ਦਰਯੋਧਨ ਦੇ ਮਹਿਲ ਮਾੜੀਆਂ ਤਿਆਗ, ਪ੍ਰੇਮ ਬੰਧਨਾਂ ਦੇ ਬੱਧੇ ਜਾ ਨਿਵਾਜਿਆ ਤੇ ਕੇਲੇ ਦੇ ਛਿਲਕਿਆਂ ਨੂੰ ਮਾਇਆ ਧਾਰੀਆਂ ਦੇ ਛੱਤੀ ਪਕਵਾਨਾਂ ਨਾਲੋਂ ਵਿਸ਼ੇਸ਼ਤਾ ਦੇ ਕੇ ਪ੍ਰਸੰਨਤਾ ਪ੍ਰਗਟ ਕੀਤੀ।

ਸੁਦਾਮਾ ਕਿਹੜੇ ਬਾਗ ਦੀ ਮੂਲੀ ਸੀ ? ਘਰ ਵਾਲੀ ਦੀਆਂ ਝਿੜਕਾਂ ਖਾ ਖਾ ਹਡੀਆਂ ਦੀ ਮੁੱਠ ਬਣਿਆ, ਡਰਦਾ ਡਰਦਾ ਜਾ ਵੜਿਆ ਭਗਵਾਨ ਦੇ ਦਰਬਾਰ। ਫਟੀ ਧੋਤੀ, ਨੰਗੇ ਪੈਰੀਂ ਵੇਖ ਭਗਵਾਨ ਨੂੰ ਭੁਲ ਗਿਆ ਸਿੰਘਾਸਨ। ਵੇਖਦੇ ਰਹਿ ਗਏ ਦਰਬਾਰੀ ਤੇ ਅਹਿਲਕਾਰ। ਗ੍ਰੀਬ ਪਰਵਰ ਪੈਰ ਧੋਣ ਲਗ ਪਇਆ ਗ੍ਰੀਬੜੇ ਬ੍ਰਾਹਮਣ ਦੇ, ਜਿਸਤੋਂ ਪ੍ਰਛਾਵਾਂ ਵੀ ਡਰਦਾ ਸੀ। ਉਸਦੇ ਤੰਦਲਾਂ ਦਾ ਮੁਲ ਤਾਰਿਆ, ਮਹਿਲ ਮਾੜੀਆਂ ਉਸਾਰ ਕੇ।

ਭਾਈ ਲਾਲੋ ਕੋਈ ਤਖ਼ਤ ਹਜ਼ਾਰੇ ਦਾ ਮਾਲਿਕ ਨਹੀਂ ,ਸੀ। ਕਲਿਜੁਗ ਦੇ ਬੋਹਿਥ ਸ੍ਰੀ ਗੁਰੂ ਨਾਨਕ ਦੇਵ ਜੀ, ਮਲਕ ਭਾਗੋ ਦੇ ਬ੍ਰਹਮ ਭੋਜ ਨੂੰ ਲੱਤ ਮਾਰ

ਕੋਧਰੇ ਦੀ ਰੋਟੀ ਨੂੰ ਦੁੱਧ ਦੀ ਪੱਕੀ ਕਰ ਵਿਖਾਇਆ।

***ਖਿਨ ਮਹਿ ਨੀਚ ਕੀਟ ਕਉਰਾਜ***
***ਪਾਰ ਬ੍ਰਹਮ ਗਰੀਬ ਨਿਵਾਜ।***

ਸਤਿਗੁਰੂ ਰਾਮ ਸਿੰਘ ਦਾ ਘਰ ਵੱਡਾ, ਬਹੁਤ ਵੱਡਾ, ਬਹੁਤ ਬਹੁਤ ਵੱਡਾ।

***ਅਤਿ ਊਚਾ ਤਾਕਾ ਦਰਬਾਰਾ ਅੰਤੁ ਨਾਹੀ ਕਿਛੁ ਪਾਰਾਵਾਰਾ।***

ਇਥੋਂ ਪਰਮ ਸੁਖ, ਇਥੋਂ ਕੰਗਲਿਆਂ ਨੂੰ ਬਾਦਸ਼ਾਹੀਆਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਿਰਦੇ ਦੀ ਵਿਸ਼ਾਲਤਾ ਅਪਰੰ-ਅਪਾਰ। ਜਿੰਨ੍ਹਾਂ ਉਹਨਾਂ ਦੇ ਲੰਗਰ ਦੀ ਸੇਵਾ ਕੀਤੀ, ਉਨ੍ਹਾਂ ਵਾਸਤੇ ਦਰਗਾਹ ਦੇ ਦਰਵਾਜ਼ੇ ਖੁਲ੍ਹੇ। ਜਿੰਨ੍ਹਾ ਝਾੜੂ ਦਿਤਾ, ਉਨ੍ਹਾਂ ਦੇ ਧਰਮ ਰਾਜ ਚਾਕਰ; ਜਿੰਨ੍ਹਾਂ ਘੋੜਿਆਂ ਦੀ ਲਿੱਦ ਸੁਟੀ, ਉਹ ਰਾਜੇ ਮਹਾਰਾਜੇ। ਜਿੰਨ੍ਹਾਂ ਘੋੜੇ ਨੂੰ ਖਰਕਣਾ ਕੀਤਾ, ਉਨ੍ਹਾਂ ਨੂੰ ਇੰਦਰ ਦੀਆਂ ਅੱਪਸਰਾਂ ਨੂੰ ਮਾਤ ਪਾਣ ਵਾਲੀਆਂ ਇਸਤਰੀਆਂ ! ਜਿਨ੍ਹਾਂ ਗੋਹੇ ਦੀ ਟੋਕਰੀ ਚੁਕੀ, ਉਨ੍ਹਾਂ ਦੇ ਬੂਹੇ ਅਗੇ ਸਾਹੀਵਾਲ ਤੇ ਹਰਿਆਣਾ ਨਸਲ ਦੀਆਂ ਦੋਧਲ ਗਊਆਂ। ਉਨਾਂ ਦੇ ਬਚਨਾਂ ਤੇ ਫੁਲ ਚਾੜ੍ਹਨ ਵਾਲੇ ਕੰਬੋਆਂ ਤੇ ਸੈਣੀਆਂ ਨੂੰ ਨਵਾਬਾਂ ਦੇ ਨਵਾਬ ਤੇ ਸਰਦਾਰਾਂ ਦੇ ਸਰਦਾਰ ਬਣਾ ਨਿਵਾਜਿਆ।

ਸਮੇਂ ਦੇ ਮਾਲਿਕ ਸਤਿਗੁਰੂ ਜਗਜੀਤ ਸਿੰਘ ਜੀ, ਉਵੇਂ ਗੁਰ-ਪਿਤਾ ਦੇ ਚਰਨ ਚਿੰਨ੍ਹਾਂ ਤੇ ਚਲਦਿਆਂ ਕਰ ਰਹੇ ਹਨ ਮਾਲਾ ਮਾਲ ਉੜਿਆਂ-ਥੁੜਿਆਂ ਨੂੰ। ਉਹ ਬੱਚੇ ਜਿਨ੍ਹਾਂ ਦੇ ਵਡੇ ਵਡੇਰਿਆਂ ਕਦੇ ਸੰਗੀਤ ਦਾ ਨਾਉ ਨਹੀਂ ਸੀ ਸੁਣਿਆ, ਉਨ੍ਹਾਂ ਨੂੰ ਸੰਗੀਤਾਚਾਰੀਆ ਬਣਾ ਪੌਣ ਉਡਾਰੀਆਂ, ਜਿੰਨ੍ਹਾਂ ਦੇ ਪਿਤਾ ਪਿਤਾਮੇ ਖਿਦੋ ਖੂੰਡੀ ਨਾਲ ਵੀ ਮਨ ਨਹੀਂ ਪਰਚਾਂਦੇ ਸਨ, ਉਨ੍ਹਾਂ ਦੇ ਬੱਚਿਆਂ ਨੂੰ ਹਾਕੀ ਦੇ ਸ਼ਾਹੀ ਦੰਗਲਾਂ ਦੀਆਂ ਮਾਲੀਆਂ। ਉਨ੍ਹਾਂ ਵਿਦਿਆਂਰਥੀਆਂ ਜਿੰਨ੍ਹਾਂ ਦੇ ਪਿਓ-ਦਾਦੇ ਵਾਸਤੇ ਕਾਲਾ ਅੱਖਰ ਭੈਂਸ ਬਰਾਬਰ ਸੀ ਉਨਾਂ ਨੂੰ ਸਾਹਿਤ ਅਭਲਾਸ਼ੀ ਬਣਾ ਮਾਸਟਰੀ ਤੇ ਡਾਕਟਰੀ ਦੀਆਂ ਡਿਗਰੀਆਂ ਦਵਾਉਣ ਵਾਸਤੇ ਮਾਇਆ ਦੇ ਖੁਲ੍ਹੇ ਗੱਫੇ। ਇਨ੍ਹਾਂ ਦੀ ਗਰੀਬ ਪਰਵਰੀ ਦੇਸਾਂ ਪ੍ਰਦੇਸਾਂ ਵਿਚ ਪ੍ਰਸਿਧ। ਇਨ੍ਹਾਂ ਦੀ ਸਖਾਵਤ ਸਾਹਮਣੇ ਹਾਤਮ ਤੇ ਰਾਜੇ ਹਰੀਸ਼ਚੰਦ ਵਰਗੇ ਪਾਣੀ ਭਰਨ।

ਇਹ ਤੁੱਠ ਪਏ ਸੰਤ ਅਨੰਤਾ ਸਿੰਘ ਤੇ ਉਸਨੂੰ ਰਤਨਾ ਦੀ ਮਾਲਾ ਵਿਚ ਚੁੱਕ ਪ੍ਰੋਇਆ। 'ਪੰਥ ਰਤਨ' ਕਰ ਦਿਤਾ। ਉਹ ਬਿਲਕੁਲ ਯੋਗ, ਕਿਉਂਕਿ ਸੰਤ ਅਨੰਤਾ ਸਿੰਘ ਵਿਚ ਅਨ-ਅੰਤ ਗੁਣ, ਪਰ ਮੈਂ ਜਦ ਆਪਣੇ ਵਲ ਝਾਤੀ ਮਾਰਦਾ ਹਾਂ ਤਾਂ ਸੋਚਦਾ ਹਾਂ ਕਿ ਸ਼ਹਿਨਸ਼ਾਹ ਮੇਰੇ ਕਿਹੜੇ ਔਗੁਣ ਤੇ ਰੀਝ ਪਏ ਕਿ ਰਹਿਮਤਾਂ

ਦੀਆਂ ਛੱਲਾਂ ਉਠ ਖਲੋਤੀਆਂ। ਮੈਨੂੰ ਵੀ 'ਪੰਥ ਰਤਨ' ਖ਼ਿਤਾਬ ਦੀ ਬਖ਼ਸ਼ਸ਼ ਹੋਈ।

***ਕਰਮੁ ਨ ਜਾਣਾ, ਧਰਮ ਨ ਜਾਣਾ, ਲੋਭੀ, ਮਾਇਆ ਧਾਰੀ।***
***ਨਾਮ ਪਰਿਉ ਭਗਤੁ ਗੋਵਿੰਦ ਕਾ, ਇਹ ਰਾਖੁਹ ਪੈਜ ਤੁਮਾਰੀ।***

ਮੈਂ ਹਰ ਪਹਿਲੂ ਤੋਂ ਅਧੂਰਾ; ਵਿਦਵਾਨ ਨ ਸੇਵਕ, ਨਹਾਨ ਪਾਨ, ਰਹਿਤ ਨ ਬਹਿਤ; ਨਾਮ ਨ ਬਾਣੀ, ਕਰਮ ਨ ਧਰਮ; ਔਗਣ ਨੱਕੋ ਨੱਕ; ਹਰ ਪਾਸਿਉਂ ਊਰਾ, ਖਾਲਮ-ਖਾਲੀ; ਪਰ ਉਹ ਤਾਂ ਬਖਸ਼ਸ਼ਾਂ ਦਾ ਭੰਡਾਰਾ ਪ੍ਰਸਿੱਧ। ਉਹ ਨਿਥਾਵਿਆਂ ਦਾ ਥਾਂ, ਨਿਮਾਣਿਆਂ ਦਾ ਮਾਣ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ, ਸਾਂਗਧਾਰੀਆਂ ਦੀ ਲਾਜ ਰਖਣ ਵਾਲਾ। ਉਨ੍ਹਾਂ ਫੁੱਟੀ ਕੌਡੀ ਨੂੰ ਚਿਕੜ ਚੋਂ ਚੁਕ ਪੰਥ ਰਤਨਾਂ ਦੀ ਮਾਲਾ ਵਿੱਚ ਪ੍ਰੋ ਮਾਲਾਮਾਲ ਕਰ ਦਿਤਾ ਹੈ। "ਚਿੱਕੜ ਭਿੱਜੀਆਂ ਨੂੰ ਲਏ ਗਲ ਲਾ" ਇਥੇ ਮਾਣ ਨਹੀਂ ਹਾਰ ਤੇ ਸ਼ਿੰਗਾਰ ਦਾ" ਬਾਬਾ ਜੰਗ ਸਿੰਘ ਦੇ ਇਹ ਸ਼ਬਦ ਸਦਾ ਮੇਰੇ ਕੰਨਾਂ ਵਿਚ ਗੂੰਜਦੇ ਰਹਿੰਦੇ ਹਨ।

# ਪੈਨਸ਼ਨ

ਕਈ ਸੱਜਣ ਪੁੱਛਦੇ ਹਨ, "ਮਾਸਟਰ ਜੀ ! ਤੁਸੀ ਇਤਨੀ ਪੰਥ ਸੇਵਾ ਕੀਤੀ, ਤੁਹਾਡੀ ਕਿੰਨੀ ਪੈਨਸ਼ਨ ਲੱਗੀ ਏ? ਇਹ ਪ੍ਰਸ਼ਨ ਸੁਣ ਮੈਂ ਸੋਚ-ਵਿਚਾਰਾਂ ਦੇ ਜੰਗਲ ਵਿਚ ਫਸ ਜਾਂਦਾ ਹਾਂ ਕਿ ਇਹਦਾ ਕੀ ਉੱਤਰ ਦੇਵਾਂ।

ਜਦ ਮੈਂ ਅੰਦਰ ਵੱਲ ਝਾਕਦਾ ਹਾਂ ਤਾ ਪਤਾ ਲਗਦਾ ਹੈ, ਕਿ ਮੈਂ ਕਿਸੇ ਪੈਨਸ਼ਨ ਦੇ ਯੋਗ ਹਾਂ? ਤਾਂ ਉੱਤਰ ਮਿਲਦਾ ਹੈ ਭਾਵੇਂ ਮੈਂ ੪੦ ਸਾਲ ਸ੍ਰੀ ਭੈਣੀ ਸਾਹਿਬ ਜਾਂ ਸ੍ਰੀ ਜੀਵਨ ਨਗਰ ਰਿਹਾ ਪਰ ਪ੍ਰਸ਼ਾਦੇ ਤਾਂ ਲੰਗਰੋਂ ਹੀ ਛਕਦਾ ਰਿਹਾ, ਫੇਰ ਹੋਰ ਪੈਨਸ਼ਨ ਕੀ?

ਆਗਿਆ ਹੋਈ ਸਤਿਜੁਗ ਸੰਭਾਲੋ ਤਾਂ "ਸਤਿਬਚਨ।" ਹੁਕਮ ਹੋਇਆ ਬੱਚੇ ਖੜ੍ਹਾਓ "ਤਾਂ ਜੋ ਆਗਿਆ।" ਮੁੜ ਦੁਹਰਾਇਆ ਗਿਆ ਵਿਦਿਆਲੇ ਤੋਂ ਛੁੱਟੀ ਖਿਡਾਰੀਆਂ ਦੇ ਨਾਲ ਰਹੋ, "ਜਿਵੇਂ ਰਜ਼ਾ" ਮੁੜ ਹੋਰ ਕੀ? ਪਰ ਜੇ ਹਰ ਗੱਲ ਨੂੰ ਤੱਕੜੀ ਵਿਚ ਪਾ ਤੋਲਿਆ ਜਾਵੇ, ਤਾਂ ਸਮਝ ਆਉਂਦੀ ਹੈ, ਕਿ ਜਿਹੜੀ ਬਖਸ਼ਿਸ਼ ਇਸ ਅਦਨਾਂ ਗੁਲਾਮ ਤੇ ਹੋਈ ਹੈ, ਉਹ ਤਾਂ ਹਿਸਾਬ ਕਿਤਾਬੋਂ ਬਾਹਰੀ ਹੈ। ਉਸਦਾ ਮੁਲ ਤਾਂ ਕਿਸੇ ਬਾਜ਼ਾਰ ਵਿਚ ਨਹੀ ਪੈਂਦਾ। ਇਹਦਾ ਬਾਨ੍ਹਣੂ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਬੰਨ੍ਹ ਗਏ ਸਨ ਰਹਿੰਦੀ ਖੂੰਹਦੀ ਕਸਰ ਇਨ੍ਹਾਂ ਕਢ ਦਿਤੀ।

ਪੈਨਸ਼ਨ ਦਾ ਭਾਵ ਹੁੰਦਾ ਹੈ, ਵਡੇਰੀ ਉਮਰ 'ਚ ਪਰਵਾਰ ਦੀ ਸੰਭਾਲ ਤੇ ਭਵਿਸ਼ ਸੁਰਖਿਅਤ। ਇਹ ਸਭ ਕੁਝ ਤਾਂ ਸੇਵਾ ਅਰੰਭ ਹੋਣ ਸਮੇਂ ਹੀ ਹੋ ਗਿਆ। ਮੈਨੂੰ ਯਾਦ ਹੈ, ਕਿ ਜਦ ੪੫-੪੬ ਵਿੱਚ 'ਸਤਿਜੁਗ' ਦੀ ਸੰਪਾਦਕੀ ਦੀ ਸੇਵਾ ਸ੍ਰੀ ਭੈਣੀ ਸਾਹਿਬ ਵਿਚ ਚਲ ਰਹੀ ਸੀ ਤਾਂ ਵਡ ਪ੍ਰਤਾਪੀ ਸੁਲਤਾਨਾਂ ਦੇ ਸੁਲਤਾਨ ਨੇ ਮਨਮੋਹਨ ਸਿੰਘ ਵਾਸਤੇ ਮੋਟਰ ਸਾਈਕਲਾਂ ਤੇ ਕਾਰਾਂ ਦਾ ਵਰ ਦੇਕੇ ਬਖਸ਼ਿਸ਼ ਕੀਤੀ ਸੀ।

ਅਸਲ ਵਿੱਚ ਜੇ ਪਿਛੋਕੜ ਵੱਲ ਝਾਤ ਮਾਰਾਂ ਤਾਂ ਮਨ ਮੰਨ ਜਾਂਦਾ ਏ, ਕਿ

ਇਸ ਸੇਵਾ ਦੇ ਯੋਗ ਬਣਾਇਆ ਵੀ ਉਨ੍ਹਾਂ ਆਪ ਹੀ ਹੈ। ਮੈਨੂੰ ਕਿਸੇ ਕਾਲਿਜ ਵਿੱਚ ਪੜ੍ਹਨ ਦਾ ਮੌਕਿਆ ਤਾਂ ਮਿਲਿਆ ਨਹੀਂ। ਸਾਰੀ ਪੜ੍ਹਾਈ ਵੀ ਪ੍ਰਾਈਵੇਟ ਇਮਤਿਹਾਨ ਦੇ ਦੇ ਕੇ ਕੀਤੀ। ਕੀ ਮੈਟ੍ਰਿਕ, ਕੀ ਗਿਆਨੀ, ਕੀ ਬੀ. ਏ.। ਜਦ ਪ੍ਰੀਖਿਆ ਵਿਚ ਬੈਠਣਾਂ ਤਾਂ ਵਡੇ ਚਾਨਸਲਰ ਆ ਦਰਸ਼ਨ ਦੇਣੇ ਤੇ ਬਾਹੋਂ ਫੜ ਫੜ ਉਚਾਈਆਂ ਵਲ ਖਿਚਣਾ। ਬਸ ਬੇੜਾ ਪਾਰ ਝਨਾਉਂ, ਮਹੀਵਾਲ ਦੇ ਦੀਦਾਰੇ। ਬੀ.ਏ. ਦੀ ਪ੍ਰੀਖਿਆ ਸਮੇਂ ਦੀਦਾਰੇ ਨ ਹੋਏ ਤਾਂ ਸੋਹਣੀ ਅਧਵਾਟੇ ਡੁੱਬੀ।

ਜਦ ਸ੍ਰੀ ਜੀਵਨ ਨਗਰ ਸਤਿਜੁਗ ਦੀ ਸੇਵਾ ਚਲ ਰਹੀ ਸੀ, ਤਾਂ ਗ੍ਰੀਬ ਨਵਾਜ਼ ਸੁਪਨੇ ਵਿਚ ਦਰਸ਼ਨ ਦਿਤੇ। ਮੈਂ ਕੋਠੀ ਦੇ ਇਹਾਤੇ ਵਿਚ ਖੜਾ ਹਾਂ। ਸਚੇ ਪਾਤਸ਼ਾਹ ਪੁਸ਼ਪ ਵਰਸ਼ਾ ਕਰਕੇ ਕੋਠੀ ਤੋਂ ਬਾਹਰ ਦਰਸ਼ਨ ਦਿਤੇ। ਨਾਲ ਬਾਬਾ ਬੀਰ ਸਿੰਘ ਜੀ ਸਨ। ਸਚੇ ਪਾਤਸ਼ਾਹ ਜੀ ਬਾਬਾ ਜੀ ਨੂੰ ਬਚਨ ਕੀਤਾ, "ਕਾਕਾ। ਕੋਈ ਮਾਸਟਰਾਂ ਨੂੰ ਫਲ ਲਿਆ ਕੇ ਦੇਹ" ਬਾਬਾ ਜੀ ਕੋਠੀ ਅੰਦਰ ਗਏ ਤੇ ਮੋਟੇ ਤੇ ਮਿੱਠੇ ਸਵਾਦੀ ਅਮਰੂਦ ਲਿਆ ਮੇਰੀ ਝੋਲੀ ਭਰ ਦਿਤੀ। ਅੱਖ ਖੁਲ੍ਹੀ। ਇਹ ਸੁਪਨਾ ਮਾਤਾ ਨੂੰ ਸੁਣਾਇਆ, ਤਾਂ ਉਹ ਬੜੇ ਪ੍ਰਸੰਨ ਹੋਏ ਤੇ ਕਿਹਾ, "ਨਿਹਾਲ ਸਿੰਘਾ। ਸਚੇ ਪਾਤਸ਼ਾਹ ਲੜਕੇ ਦੀ ਦਾਤ ਬਖਸ਼ੀ ਏ।" ਉਸ ਸਾਲ ਚਰਨਜੀਤ ਸਿੰਘ ਦਾ ਜਨਮ ਹੋਇਆ। ਸਭ ਪਾਸਿਉਂ ਵਧਾਈਆਂ ਮਿਲੀਆਂ।" ਅੱਜ ਮਿਹਰਾਂ ਦੇ ਸਾਈਂ ਦੀ ਕਿਰਪਾ ਨਾਲ ਮਨਮੋਹਣ ਤੇ ਚਰਨਜੀਤ ਮੌਜਾਂ ਮਾਣ ਰਹੇ ਹਨ।

ਕਿਹੜੀ ਕਿਹੜੀ ਦਿਆਲਤਾ ਦਾ ਜ਼ਿਕਰ ਕਰਾਂ। ਹਰ ਮੈਦਾਨ ਵਿਚ ਫ਼ਤਹ। ਕਿਸੇ ਮੋਰਚੇ ਤੇ ਇਨ੍ਹਾਂ ਕੰਡ ਨਹੀ ਲਗਣ ਦਿਤੀ। ਜੇ ਪੜ੍ਹਾਈ ਵਾਲਾ ਪਾਸਾ ਸੌਂਪਿਆ ਤਾ ਬੋਰਡ ਅਥਵਾ ਯੂਨੀਵਰਸਿਟੀ ਦੀਆਂ ਸ੍ਰੇਣੀਆਂ ਦੇ ਪ੍ਰੀਖਿਆਵਾਂ ਦੇ ਨਤੀਜੇ ੯੦% ਤੋਂ ੧੦੦% ਤਕ, ਜੇ ਹਾਕੀ ਵਾਲਿਆਂ ਨਾਲ ਰਲਾਇਆ ਤਾਂ ਮੁਕਾਬਲੇ ਤੇ ਆਈਆਂ ਟੀਮਾਂ ਦੇ ਛੱਕੇ ਛੁੱਟ ਗਏ। ਤਿਵੇਂ ਨੈਸ਼ਨਲ ਮੁਕਾਬਲਿਆਂ ਵਿਚ ਜਿਤ ਦਾ ਸਿਹਰਾ ਆਪਣੇ ਸੇਵਕਾਂ ਸਿਰੀਂ ਤੇ ਦੇਸ਼ਾਂ ਬਦੇਸ਼ਾਂ ਤੋਂ ਵਾਹ ਵਾਹ ਪ੍ਰਾਪਤ ! ਅਥਾਹ ਬਖਸ਼ਸ਼ਾਂ ਹਨ ਕਿਹੜੀ ਕਿਹੜੀ ਦੱਸਾਂ !

ਇਨ੍ਹਾਂ ੧੯੪੭ ਦੇ ਘਲੂਘਾਰੇ ਚੋਂ ਇਉਂ ਕਢਿਆ ਜਿਵੇਂ ਮੱਖਣ ਚੋਂ ਵਾਲ; ਜੇ ਕਾਲੇ ਨਾਗ ਡੰਗ ਮਾਰਿਆ ਤਾਂ ਉਸਦੇ ਜ਼ਹਿਰ ਨੂੰ ਇਉਂ ਨਿਗਲ ਲਿਆ ਜਿਵੇ ਸ਼ਿਵਾਂਜੀ ਮਹਾਰਾਜ ਸਮੁੰਦਰ ਮੰਥਨ ਸਮੇਂ। ਮੁੜ ੧੯੮੪ ਦੇ ਨਵੰਬਰ ਦੀ ਪਰਲੋ ਤੋਂ। ਹਨੇਰ ਸਾਈਂ ਦਾ ਇੰਦਰਾ ਗਾਂਧੀ ਦੇ ਅੰਗ ਰਖਸ਼ਕਾਂ ਵਸਾਹ, ਘਾਤ ਕੀਤਾ। ਜਿਸਦਾ ਦਾ ਨਿਮਕ ਖਾਧਾ ਉਸਨੂੰ ਚਿਟੇ ਦਿਨ ਛਾਨਣੀ ਛਾਂਨਣੀ ਕੀਤਾ। ਜਿਸਦਾ

ਸਦਕਾ ਸਿੱਖਾਂ ਦੇ ਆਕਾਸ਼ ਨੂੰ ਕਾਲੀਆਂ ਘਟਾਵਾਂ ਘੇਰ ਲਿਆ ਅਤੇ ਦੀਨ ਧਰਮ ਤੋਂ ਕੋਰੇ ਮੌਕਾ ਪ੍ਰਸਤਾਂ ਤੇ ਉਨ੍ਹਾਂ ਦੇ ਪਾਲੇ ਗੁੰਡਿਆਂ ਨੇ ਬੇਗੁਨਾਹ, ਮਾਸੂਮ ਤੇ ਭੋਲੇ ਭਾਲੇ ਹਜਾਰਾਂ ਸਿਖਾਂ ਨੂੰ ਕਤਲ ਕੀਤਾ। ਬੁਚੜਾਂ ਨੇ ਬੱਚਿਆਂ ਇਸਤਰੀਆਂ ਤੇ ਬੁਢਿਆਂ ਤਕ ਨੂੰ ਨਹੀਂ ਬਖਸ਼ਿਆ। ਉਨ੍ਹਾਂ ਨੂੰ ਵਹਿਸ਼ੀਆਂ ਵਾਂਗੂੰ ਕੁਹਿਆ। ਪਹਿਲਾਂ ਪੈਸੇ ਨੂੰ ਲੁੱਟਿਆ, ਮੁੜ ਘਰਾਂ ਨੂੰ ਫੂਕਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਪਰਲੋਂ ਵਿਖੇ ਵੀ ਤੱਤੀ ਵਾ ਨਹੀਂ ਲਗਣ ਦਿਤੀ। ਦਿੱਲੀ ਦੇ ਰਾਮ ਨਗਰ ਦੇ ਮੁਹਲੇ ਦਾਰਾਂ ਅੰਦਰ ਆ ਵਸਿਆ, ਉਨ੍ਹਾਂ ੨੪ ਘੰਟੇ ਪਾਸਬਾਨੀ ਕੀਤੀ। ਕਰਫਿਊ ਲਗੇ ਘਰ ਬੈਠਿਆਂ ਦੁਧ, ਸਬਜ਼ੀ ਤੇ ਹੋਰ ਲੋੜ ਦੀ ਵਸਤੂ ਪਹੁੰਚਾਈ। ਆਪਣਾ ਘਰ ਹੀ ਕਿਲਾ ਸਾਬਤ ਹੋਇਆ।

ਗ੍ਰਿਸਤੀ ਨੂੰ ਤਿੰਨ ਗੱਲਾਂ ਦੀ ਲੋੜ ਹੁੰਦੀ ਏ। ਕੁੱਲੀ, ਗੁੱਲੀ ਤੇ ਜੁੱਲੀ ਦੀ। ਗੁੱਲੀ, ਜੁੱਲੀ ਦਾ ਕੰਮ ਰਿੜ੍ਹ ਰਿਹਾ ਸੀ, ਕੁੱਲੀ ਦਾ ਪ੍ਰਬੰਧ ਵੀ ਸਮੇਂ ਦੇ ਸ਼ਹਿਨਸ਼ਾਹ ਕਰ ਦਿਤਾ। ਦਿੱਲੀ ਵਿਚ ਨਾਮਧਾਰੀ ਏਜੰਸੀ ਤਾਂ ਚਲ ਹੀ ਰਹੀ ਸੀ, ਮੈਂ ਵੀ ਛੁੱਟੀਆਂ ਸਮੇਂ ਇਥੇ ਆ ਜਾਇਆ ਕਰਦਾ ਸੀ। ਰਹਿਣ ਵਾਸਤੇ ਥਾਂ ਦੀ ਭਾਲ ਵਿਚ ਰਾਵਲਪਿੰਡੀ, ਪਟਿਆਲੇ, ਸਿਰਸੇ ਆਦਿ ਰਿਹਾ ਈ ਹਾਂ। ਦਿੱਲੀ ਵਿਚ ਆ ਉਹੋ ਉਲਾਰ ਆਇਆ। ਦਲਾਲਾਂ ਨੂੰ ਮਿਲਿਆ। ਇਕ ਦਲਾਲ ਆਇਆ ਤੇ ੩੨੫ ਗਜ ਦਾ ਪਲਾਟ ੨੨/- ਗਜ ਦੇ ਭਾ। ਮਨ ਬਣਾ ਲਿਆ। ਪਰ ਪਾਤਸ਼ਾਹ ਸਦਾ ਈ ਸੇਵਕ ਦੇ ਨਾਲ ਰਿਹਾ ਏ ਤੇ ਉਹ ਸਾਰੇ ਕਾਰਜ ਆਪੇ ਈ ਸਿਰੇ ਚਾੜ੍ਹ ਦੇਂਦਾ ਏ। ਅਜੇ ਬਿਆਨਾ ਨਹੀਂ ਦਿਤਾ ਸੀ ਇਕ ਹੋਰ ਦਲਾਲ, ਚੂਨੀ ਲਾਲ ਨੂੰ ਭੇਜ ਦਿਤਾ। ਉਸ ਆਕੇ ਰਾਮ ਰਾਮ ਬੁਲਾਈ ਤੇ ਜਗ੍ਹਾ ਖਰੀਦਣ ਵਾਸਤੇ ਕਿਹਾ। ਜਗ੍ਹਾ ਉਹੀ ਸੀ ਜਿਹੜੀ ਪਹਿਲਾ ਦਲਾਲ ਦਸ ਗਿਆ ਸੀ, ਪਰ ਹੁਣ ਮੁਲ ੧੪/- ਰੁਪਏ ਗਜ਼। ਮਨ ਵਿਚ ਸ਼ੱਕ ਦੇ ਸਪੂਲੀਏ ਸਿਰ ਚੁਕਿਆ ਕਿ ਜ਼ਮਾਨਾ ਚਾਰ ਸੌ ਵੀਹ ਦਾ ਏ, ਕਿਤੇ ਠੱਗੀ ਨ ਹੋ ਜਾਵੇ ! ਉਹਨੀ ਦਿਨੀ ਨਾਗਪਾਲ ਚਲਦਾ ਪੁਰਜ਼ਾ ਆਰਕੀਟੈਕਟ ਸੀ, ਉਸ ਦੇ ਕੋਲ ਗਿਆ। ਥਾਂ ਦਾ ਅੱਗਾ ਪਿੱਛਾ ਦੱਸਿਆ ਤਾਂ ਉਸ ਕਿਹਾ, ਕਿਸੇ ਨੂੰ ਐਤਵਾਰ ਨ ਪੁਛੋ। ਇਸ ਮੁਹਲੇ ਵਿਚ ਇਹੋ ਨੰਬਰ ਅਪਰੂਵਡ ਹੈ, ਢਿਲ ਨ ਕਰੋ। ਹਾਂ ਕਰ ਦਿਤੀ। ਸੱਚੇ ਪਾਤਸ਼ਾਹ ਦਿੱਲੀ ਦਰਸ਼ਨ ਦਿਤੇ ਤਾਂ ਪਲਾਟ ਵਿਚ ਚਰਨ ਪਵਾਏ। ਬੜੇ ਪ੍ਰਸੰਨ ਹੋਏ।

ਮੁੜ ਉਸ ਨੂੰ ਬਣਾਣ ਦਾ ਵਿਚਾਰ ਹੋਇਆ ਤਾਂ ਮਹਾਨ ਕਾਨਟੈਕਟਰ ਆ ਬਾਂਹ ਫੜੀ। ਦੇਸ਼ ਵਿੱਚ ਐਮਰਜੈਂਸੀ ਸੀ। ਸਾਰਾ ਮਾਹੋਲ ਬਦਲਿਆ ਪਿਆ ਸੀ।

ਵਪਾਰੀ ਸਭ ਸਾਮਾਨ ਘਰ ਆ ਆ ਦੇ ਗਏ। ਬਲੈਕ ਦਾ ਨਾਂਉਂ ਨਹੀ ਸੀ। ਕੀ ਸੀਮੈਂਟ, ਕੀ ਇੱਟਾਂ। ਜਿੰਨੀ ਲੋੜ ਉਨੀਆਂ ਟੁਰੀਆਂ, ਆਉਣ। ਤਰਲੇ ਨਹੀਂ ਮਾਰਨੇ ਪਏ। ਪਾਤਸ਼ਾਹ ਨੇ ਦਿਨਾਂ ਵਿਚ ਮਕਾਨ ਖੜਾ ਕਰਵਾ ਦਿਤਾ। ਅਖੰਡ ਪਾਠ ਹੋਇਆ। ਸਚੇ ਪਾਤਸ਼ਾਹ ਚਰਨ ਪਾਏ। ਪਵਿਤਰ ਕਰ ਦਿਤਾਂ। ਮਕਾਨ ਕਾਹਦਾ ਏ ਮਿੰਨੀ ਰਾਸ਼ਟਰਪਤੀ ਭਵਨ ! ਖੁਲੇ ਕਮਰੇ ਖੁਲ੍ਹਾ ਵਿਹੜਾ। ਵਿਹੜੇ ਵਿਚ ਮਿੰਨੀ ਪਾਰਕ ਆਲੇ ਦੁਆਲੇ ਫੁਲਦਾਰ ਬੂਟੇ। ਵਡੇ ਵਡੇ ਕਾਰਖਾਨੇ ਦਾਰਾਂ ਦੀਆਂ ਕਾਰਾਂ ਤਾਂ ਘਰਾਂ ਤੋਂ ਬਾਹਰ ਖੜੀਆਂ ਹੁੰਦੀਆਂ ਹਨ, ਪਰ ਸੇਵਕਾਂ ਦੇ ਬਾਹਰ ਨਿਕਲਣ ਸਮੇਂ ਹਾਰਨ ਹੇਕਾਂ ਲਾਂਦੇ ਹਨ।

ਹੋਰ ਸੁਣੋ ! ਸਚੇ ਪਾਤਸ਼ਾਹ ਦੀ ਮਿਹਰ ਸਦਕਾ ਪੁੱਤ, ਧੀਆਂ, ਪੋਤਰੇ, ਦੋਹਤਰੇ, ਸਭ ਥਾਉਂ ਥਾਈ ਪ੍ਰਸੰਨ। ਉਨ੍ਹਾਂ ਨੂੰ ਕੋਈ ਥੁੜ ਨਹੀਂ। ਬੰਗਲੇ, ਕਾਰਾਂ, ਫਰਿਜ ਟੀ.ਵੀ. ਸਭ ਸਹੂਲਤਾਂ। ਅਸੀਂ ਵੀ ਦੋਵੇਂ ਜੀਅ ਪੂਰਨ ਤੋਰ ਤੇ ਸੁਤੰਤਰ। ਬਚਿਆਂ ਤੋਂ ਕੁਝ ਮੰਗਣ ਦੀ ਲੋੜ ਨਹੀਂ। ਇਹ ਵੀ ਇਨ੍ਹਾਂ ਸਤਿਗੁਰਾਂ ਦਾ ਚਮਤਕਾਰ ਏ।

ਜਦ ਰਾਮ ਨਗਰ ਦਾ ਪਲਾਟ ਖਰੀਦਿਆ ਤਾਂ ਲਾਗੇ ਹੀ ੫੦ ਗਜ਼ ਦਾ ਇਕ ਹੋਰ ਟੋਟਾ ਸੀ। ਉਹ ਵੀ ਲੈ ਲਿਆ। (ਸਾਧ ਸੰਗਤ ਜੀ ! ਝੂਠ ਨਹੀ ਬੋਲਿਆ।) ਇਕ ਹੋਰ ਵੀ ਕੋਨਾ ਸੀ ਉਹ ਵੀ ਮਿਲ ਗਿਆ। ਮਿਟੀ ਦੀ ਮੁਠ ਵਿਚ ਕੌਡੀਆਂ ਬੀਜੀਆਂ ਸਨ, ਰਤਨਾਂ ਦਾ ਝਾੜ ਝੜਿਆ। ਇਸ ਵੇਲੇ ਕਿਸੇ ਚੀਜ਼ ਦੀ ਘਾਟ ਨਹੀ। ਆਪਣੀ ਨੀਂਦਰੇ ਸੌਂਦੇ ਹਾਂ, ਆਪਣੀ ਨੀਂਦਰੇ ਉੱਠਦੇ ਹਾਂ।

# ਵਰਤਿਆ, ਡਿੱਠਾ, ਸੁਣਿਆਂ

ਇੱਕਤੀ ਅਕਤੂਬਰ ੧੯੮੪ ਕਹਿਰਾਂ ਦਾ ਦਿਨ ਚੜਿਆ। ਪ੍ਰਧਾਨ-ਮੰਤਰੀ ਇੰਦਰਾਂ ਗਾਂਧੀ ਨੂੰ ਉਸਦੇਂ ਦੇ ਦੋ ਸਿਪਾਹੀਆਂ ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ ਗੋਲੀਆਂ ਨਾਲ ਛਾਨਣੀ ਕਰ ਦਿਤਾ। ਉਸੇ ਵੇਲੇ ਲਹੂ ਲੁਹਾਨ ਇੰਦਰਾ ਨੂੰ ਮੈਡੀਕਲ ਇਨਸਟੀਚਿਊਟ ਸਫਦਰ ਜੰਗ ਦਾਖਲ ਕਰਾਇਆ ਗਿਆ। ਬਚਣਾਂ ਵਿਚਾਰੀ ਕੀ ਸੀ, ਪ੍ਰਾਣ ਪੰਖੇਰੂ ਤਾਂ ਬੰਗਲੇ ਦੇ ਬੂਹੇ ਅਗੇ ਹੀ ਉਡਾਰੀ ਮਾਰ ਗਏ ਸਨ। ਪ੍ਰੰਤੂ ਡਾਕਟਰਾਂ ਨੇ ਪ੍ਰਧਾਨ ਮੰਤਰੀ ਨੂੰ ਬਚਾਣ ਖਾਤਰ ਪੂਰਾ ਘੋਲ ਕੀਤਾ, ਮਗਰ ਸਫਲ ਨ ਹੋਏ। ਅਤੇ ਉਨਾਂ ਪੰਜ ਵਜੇ ਮਿਰਤਕ ਹੋਣ ਦਾ ਐਲਾਨ ਕਰ ਦਿਤਾ। ਸਾਰਾ ਦੇਸ਼ ਸੋਗ ਵਿੱਚ ਡੁਬ ਗਿਆ। ਰਾਸ਼ਟਰੀ ਝੰਡੇ ਨੀਵੇਂ ਹੋ ਗਏ। ਰਾਜੀਵ ਨੂੰ ਬੰਗਾਲੋਂ ਹਵਾਈ ਜਹਾਜ ਰਾਹੀਂ ਦਿਲੀ ਮੰਗਾਵਾਇਆ ਗਿਆ ਅਤੇ ਗਿਆਨੀ ਜ਼ੈਲ ਸਿੰਘ ਜੀ ਦੌਰਾ ਵਿਚੇ ਛਡ ਵਾਪਸ ਮੁੜ ਆਏ।

ਇੰਦਰਾ ਜੀ ਨੂੰ ਗੋਲੀ ਵਜਣ ਦੀ ਖਬਰ ਨਿਕਲਣ ਸਾਰ, ਉਨਾਂ ਦੇ ਸੰਬੰਧੀ ਤੇ ਪ੍ਰਸੰਸਕ ਹਸਪਤਾਲ ਪੁਜ ਗਏ। ਸਭ ਹਾਲੋਂ ਬੇਹਾਲ ਤੇ ਅਥਰੂ ਕੇਰਦੇ। ਡਾਕਟਰਾਂ ਵਲੋਂ ਮਿਰਤਕ ਦਾ ਐਲਾਨ ਸੁਣਨ ਦੇ ਨਾਲ ਆਪੇ ਤੋਂ ਬਾਹਰ ਆ ਗਏ। ਯੁਵਕ ਵਰਗ ਗੁੱਸੇ ਨਾਲ ਪਾਗਲ ਹੋ ਗਿਆ। ਉਨਾਂ ਨੇ ਆਪਣਾ ਨਿਸ਼ਾਨਾਂ ਸਿਖਾਂ ਨੂੰ ਬਨਾਇਆ। ਬਾਵਜੂਦ ਸਮਝਾਣ ਬੁਝਾਣ ਕੁਝਕੁ ਵਲੋਂ, ਖੂਨ ਦਾ ਬਦਲਾ ਖੂਨ, ਨਾਲ ਹਵਾ ਗਰਮ ਹੋ ਗਈ। ਉਨਾਂ ਦੀਆਂ ਨਜ਼ਰਾਂ ਵਿੱਚ ਸਾਰੀ ਦੀ ਸਾਰੀ ਸਿੱਖ ਕੌਮ ਗੱਦਾਰ ਤੇ ਵਸਾਹ-ਘਾਤੀ ਬਨ ਗਈ। ਉਨ੍ਹਾਂ ਦਾ ਨਜ਼ਲਾ ਬੇਗੁਨਾਹ ਤੇ ਬੇਕਸੂਰਿਆਂ ਤੇ ਡਿਗਾ। ਅਜੇਹੇ ਮੌਕੇ ਬਦਮਾਸ਼ਾਂ ਨੂੰ ਰੱਬ ਦੇਵੇ। ਗੁੰਡਿਆਂ ਦੀ ਸਦਾ ਚਾਂਦੀ ਹੁੰਦੀ ਹੈ। ਉਹ ਨ ਹਿੰਦੂ ਹੁੰਦੇ ਹਨ ਨ ਸਿੱਖ ਤੇ ਨ ਹੀ ਮੁਸਲਮਾਨ। ਉਨ੍ਹਾਂ ਦਾ ਈਮਾਨ ਹੁੰਦਾ ਹੈ ਗੁੰਡਾ-ਪਨ ਸਾੜਫੂਕ, ਮਾਰ ਧਾੜ। ਭਾਵੇਂ ਕਈ ਦੇਸ਼ ਭਗਤ ਸਿਖਾਂ, ਦੇ ਦਿਲ ਰੋ ਰਹੇ ਸਨ, ਪਰ ਫਿਰਕੂ ਪੁਣੇ ਦੇ ਜਨੂੰਨ ਨੇ ਸਭ ਦੀਆਂ ਅਖਾਂ

ਵਿਚ ਕਾਲਾ ਮੋਤੀਆ ਪੈਦਾ ਕਰ ਦਿਤਾ, ਉਨ੍ਹਾਂ ਸਿਖਾਂ ਨੂੰ ਕੈਰੀ ਅੱਖ ਨਾਲ ਵੇਖਣਾ ਸ਼ੁਰੂ ਕਰ ਦਿਤਾ।

ਪਹਿਲੀ ਨਵੰਬਰ ਦੋਪਹਿਰੀ ਕੁਝ ਸੋਗੀ ਕਾਂਗ੍ਰਸੀਆਂ ਜਲੂਸ ਕਢੇ, ਜਿਨਾ ਵਿੱਚ ਮਤਲਬੀ ਲੁੱਚੇ ਲਫੰਗੇ ਵੀ ਰਲ ਗਏ ਹੌਲੀ-ਹੌਲੀ ਉਹ ਅੱਗੇ ਆ ਗਏ। ਉਨ੍ਹਾਂ ਬਦਲੇ ਦੀ ਭਾਵਨਾ ਨੂੰ ਮੁਖ ਰਖਦਿਆਂ ਦਾੜੀ ਕੇਸਾਂ ਵਾਲਿਆਂ ਨੂੰ ਨਸ਼ਾਨਾਂ ਬਨਾਇਆ। ਉਨ੍ਹਾਂ ਇਹ ਵੀ ਨ ਵੇਖਿਆ, ਕਿ ਫਲਾਣਾ ਕਾਂਗ੍ਰਸੀ ਸਿੱਖ ਹੈ, ਹਿੰਦੂ ਧਰਮ ਨੂੰ ਆਪਣਾ ਅੰਗ ਸਮਝਣ ਵਾਲਾ ਸਿੱਖ ਹੈ, ਇਹ ਅੱਤਵਾਦੀ ਸਿਖਾਂ ਦੀ ਨਜਰਾਂ ਵਿੱਚ (ਨਰਕਾਧਾਰੀਆਂ) ਨਰੰਕਾਰੀ ਜਾਂ ਰਾਧਾ ਸੁਆਮੀਆ ਹੈ, ਸਭਨਾਂ ਨੂੰ ਰਗੜਾ ਚਾੜਨਾਂ ਸ਼ੁਰੂ ਕਰ ਦਿਤਾ। ਉਨ੍ਹਾਂ ਦੀਆਂ ਦੁਕਾਨਾਂ ਨੂੰ ਚੁਣ-ਚੁਣ ਲੁਟਿਆ ਤੇ ਫੂਕਿਆ। ਕਈ ਸਿੱਖਾਂ ਦੀਆਂ ਦਾੜੀਆਂ ਤੇ ਕੇਸਾਂ ਦੀ ਬੇਅਦਬੀ ਕੀਤੀ, ਕਈਆਂ ਦੇ ਮੂੰਹੀ ਸਿਗ੍ਰਟਾਂ ਵੀ ਲਾਈਆਂ। ਹਤਿਆਰੇ ਤਾਂ ਚੇਡਾਲ ਸਿੱਧ ਹੋਏ, ਉਨ੍ਹਾਂ ਕੇਸਾਂ ਦਾੜੀਆਂ ਵਾਲਿਆਂ ਨੂੰ ਇਉਂ ਲਭਿਆ ਜਿਵੇਂ ਜੰਗਲਾਂ ਵਿੱਚ ਮਾਸਾ ਹਾਰੀ ਸਹਿਆਂ ਨੂੰ ਲਭਦੇ ਹਨ। ਉਨ੍ਹਾ ਨਿਰਦੋਸ਼ਾਂ ਨੂੰ ਇਉਂ ਕੋਹਿਆ ਜਿਵੇਂ ਕਸਾਈ ਸੂਰ ਦਾ ਢਿਡ ਪਾੜਦੇ ਹਨ। ਉਨ੍ਹਾ ਦੇ ਸਿਰ ਪਾੜੇ, ਲੱਤਾਂ ਭੰਨੀਆਂ, ਮੁੜ ਪਟਰੋਲ ਪਾ ਫੂਕ ਸੁਟਿਆ। ਕਈਆਂ ਦੇ ਪੇਟ ਸਰੀਆਂ ਨਾਲ ਵਿੰਨ੍ਹ ਘੁਮਾਇਆ। ਕਈ ਘਟ ਅਕਲਾਂ ਧਰਮ-ਅਸਥਾਨਾਂ ਨੂੰ ਫੂਕ ਸੁਟਿਆ। ਕੁਝ ਘੰਟਿਆਂ ਦੇ ਅੰਦਰ ਹਜ਼ਾਰਾਂ ਬੇ ਗੁਨਾਹ ਮੌਤ ਦੀ ਗੋਦ ਵਿੱਚ ਜਾ ਪਏ। ਅਨੇਕਾਂ ਔਰਤਾਂ ਵਿਧਵਾ ਹੋ ਗਈਆ, ਬੱਚੇ ਯਤੀਮ ਹੋ ਗਏ, ਕਰੋੜਾਂ ਦਾ ਮਾਲ ਲੁਟਿਆ ਗਿਆ। ਇਹ ਸਭ ਕੁਝ ਬੀਤੇ ਬਰਸਾਂ ਦੇ ਪੰਜਾਬ ਵਿੱਚ ਵਾਪਰੀਆਂ ਫਿਰਕੂ ਘਟਨਾਵਾਂ ਦਾ ਪ੍ਰਤੀਬਿੰਬ ਸੀ। ਪਰ ਜਿਸ ਦੇ ਸਿਰ ਊਪਰ ਤੂੰ ਸੁਆਮੀ, ਸੋ ਦੁਖ ਕੈਸਾ ਪਾਵਹਿ। ਇਸ ਕਾਲੀ ਬੋਲੀ ਡਰਾਉਣੀ ਰਾਤ ਵਿਚ ਲਿਸ਼ਕਾਰੇ ਵਜੇ। ਮੇਰੇ ਗ੍ਰੀਬ ਨਿਵਾਜ਼ ਸੱਚੇ ਪਾਤਸ਼ਾਹ ਹਿੰਦੂ ਭਰਾਵਾਂ ਨੂੰ ਪ੍ਰੇਰਤ ਕੀਤਾ, ਉਨ੍ਹਾਂ ਹਿੰਦੂਤਵ ਦਾ ਪੂਰਾ-ਪੂਰਾ ਸਬੂਤ ਦਿਤਾ। ਉਨ੍ਹਾਂ ਕੇਸਾ ਧਾਰੀਆਂ ਨੂੰ ਬਚਾਣ ਖ਼ਾਤਰ ਜਾਨਾਂ ਦੀ ਬਾਜ਼ੀ ਲਾ, ਇਸ ਤੂਫਾਨ ਤੋਂ ਬਚਾਇਆ। ਉਨ੍ਹਾਂ ਨੂੰ ਤੱਤੀ ਵਾਉ ਨਹੀ ਲਗੀ। ਉਨ੍ਹਾਂ ਨੂੰ ਅੱਗ ਦੇ ਭਾਂਬੜਾਂ ਵਿੱਚੋਂ ਇਉਂ ਬਚਾਇਆ ਜਿਵੇਂ ਪ੍ਰਹਿਲਾਦ ਭਗਤ ਨੂੰ ਹੋਲਕਾਂ ਦੇ ਅਗਨ ਕੁੰਡ ਵਿੱਚੋਂ। ਜਿਵੇਂ ਮਾਈ ਸਾਹਬੋ ਨੂੰ ਗੰਗਾ ਕਨਾਰੇ ਸਤਿਗੁਰੂ ਰਾਮ ਸਿੰਘ ਜੀ ਨੇ।

ਪ੍ਰਸਿਧ ਸੰਤ ਸੇਵਾ ਸਿੰਘ, ਕਿਸ਼ਨ ਨਗਰ ਨਵਾਸੀ, ਜਿਹੜੇ ਹਿੰਦੂ ਗੈਰ-ਨਾਮਧਾਰੀ ਸਿਖ ਮੋਮਨ, ਕਾਂਗ੍ਰਸੀ ਭਰਾਵਾਂ ਅਤੇ ਜਨ-ਸੰਘੀ ਵੀਰਾਂ ਵਿੱਚ ਸਤਿਗੁਰੂ

ਜਗਜੀਤ ਸਿਘ ਜੀ ਦੀ ਜੋਤ ਦੇ ਝਲਕਾਰੇ ਵਜਦੇ ਤਕਦੇ ਹਨ, ਉਨ੍ਹਾਂ ਦੇ ਕਾਰਖਾਨੇ ਨੂੰ ਆ ਘੇਰਿਆ। ਪਹਿਲੇ ਦੋ ਹੱਲੇ ਤਾਂ ਲੰਘ ਗਏ, ਪਰ ਜਦ ਪੰਜ ਵਜੇ ਤਾਂ ਪਾਗਲ ਹੜ ਠਲਿਆ ਨ ਗਿਆ। ਉਨ੍ਹਾ ਦੀਆਂ ਦੋ ਕਾਰਾਂ ਫੂਕੀਆਂ ਤੇ ਕਾਰਖਾਨੇ ਨੂੰ ਅੱਗ ਲਾਈ। ਬਾਜ਼ਾਰ ਵਾਲਾ ਪਾਸਾ ਘੇਰ ਲਿਆ। ਇਤਨੇ ਨੂੰ ਕਿਸ਼ੋਰੀ, ਇੰਨ੍ਹਾਂ ਦਾ ਰਿੰਗ ਲੀਡਰ ਅੰਦਰ ਗਿਆ ਤੇ ਸਲਾਹ ਦਿਤੀ, ਹੁਣ ਬਚਾਵ ਦਾ ਕੋਈ ਰਾਹ ਨਹੀਂ ਰਹਿ ਗਿਆ, ਬਾਹਰ ਨਿਕਲੋ। ਉਨ੍ਹਾਂ ਦਾ ਸਾਰਾ ਪ੍ਰਵਾਰ ਗੁਰਕਿਰਪਾ ਨਾਲ ਵੀਹ ਫੁਟ ਉਚੀ ਦੀਵਾਰ ਤੋ ਇਉਂ ਉਤਰਿਆ ਜਿਵੇਂ ਕਈ ਵੇਰ ਬਾਜੀਗਰ ਛਾਲਾਂ ਮਾਰਦੇ ਹਨ। ਪਿਛਲੇ ਘਰ ਵਾਲਿਆਂ ਪੌੜੀਆਂ ਫੜੀਆਂ, ਮੰਜੇ ਡਾਹੇ, ਕਿਸੇ ਅਗੋਂ ਲਤਾਂ ਫੜੀਆ ਬਾਹਾਂ ਫੜੀਆਂ, ਉਤਾਰਿਆ ਤੇ ਆਪਣੇ ਘਰੀਂ ਰਾਤ ਪਨਾਹ ਦਿਤੀ। ਅਗਲੇ ਦਿਨ ਦੂਜੀਆਂ ਥਾਂਵਾਂ ਤੇ, ਸਭ ਥਾਈਂ ਸਤਿਗੁਰੂ ਲਾਜ ਰਖੀ, ਕੋਈ ਪ੍ਰਵਾਰ ਦਾ ਜੀਅ ਨਹੀ ਭੁਰਿਆ। ਲਖਾਂ ਦਾ ਕਾਰਖਾਨੇ ਦਾ ਮਾਲ ਸੜ ਗਿਆ, ਪਰ ਇਹ ਇਜ਼ਤ ਆਬਰੂ ਨਾਲ ਬਚੇ ਰਹੇ।

ਸੰਤ ਮੰਗਲ ਸਿੰਘ ਚੰਡੀਗੜ ਤੋਂ ਡਾਲਟਨ ਗੰਜ ਜਾ ਰਹਿਆ ਸੀ, ਮੁਜ਼ੱਫਰ ਨਗਰ ਦੇ ਲਾਗੇ, ਗੁੰਡਿਆਂ ਸਾਰੀ ਗਡੀ ਨੂੰ ਘੇਰ ਲਿਆ ਤੇ ਘੜੀਆਂ ਪਲਾਂ ਵਿਚ ਲਾਸ਼ਾਂ ਦੇ ਢੇਰ ਲਗ ਗਏ। ਇਨ੍ਹਾਂ ਨੂੰ ਵੀ ਆਪਣੇ ਵਲੋਂ ਮਾਰ ਕੇ ਸੁਟ ਗਏ, ਪਰ ਸਤਿਗੁਰਾਂ ਰਖਿਆ ਕੀਤੀ। ਉਹ ਬਜਾਏ ਡਾਲਟਨ ਗੰਜ ਰਾਂਚੀ ਚਲੇ ਗਏ। ਉਥੇ ਵੀ ਹਨੇਰਾ ! ਹਸਪਤਾਲ ਗਇਆਂ ਉਥੇ ਨ ਰੋਸ਼ਨੀ ਨ ਦਵਾਈਆਂ। ਅੰਤ ਉਸ ਸ੍ਰ: ਇੰਦਰ ਸਿੰਘ ਮਜਸਟੇਰਟ ਦੇ ਘਰ ਟੈਲੀਫੂਨ ਕੀਤਾ। ਉਹ ਘਰ ਲੈ ਗਏ। ਸਤਿਗੁਰ ਉਨ੍ਹਾਂ ਦੇ ਨਾਲ ਸਨ, ਜਿੰਨਾ ਰਖਿਆ ਕੀਤੀ। ਦਿੱਲੀ ਵਿੱਚ ਸੰਤ ਬਲਵੰਤ ਸਿੰਘ ਸੋਖ਼ੀ ਕਰਕੇ ਪ੍ਰਸਿਧ ਹਨ, ਇਨ੍ਹਾਂ ਦੀਆਂ ਲਕੜਾਂ ਤੇ ਹਲਾ ਬੋਲ ਦਿਤਾ, ਪਰ ਕੁਦਰਤ ਨੇ ਬਦਮਾਸ਼ਾਂ ਪਾਸੋਂ ਅੱਗ ਓਥੇ ਸੁਟਵਾਈ ਜਿੱਥੇ ਗਿੱਲੇ ਤਖਤੇ ਪਏ ਸਨ। ਗ੍ਰੀਬ ਨਿਵਾਜ਼ ਆਪ ਸਹਾਈ ਹੋਏ। ਚਰਨਜੀਤ ਸਿੰਘ ਦਾ ਲੂਨੀ ਦਰੀਆਂ ਦਾ ਕਾਰਖਾਨਾਂ ਹੈ। ਆਲੇ ਦੁਆਲੇ ਦੇ ਸਿੱਖਾਂ ਦੇ ਕਾਰਖਾਨੇ ਅਗਨ ਭੇਟ ਕਰਕੇ ਉਸ ਕੋਲ ਵੀ ਪੁੱਜ ਗਏ ਪਰ ਵਾਹ ਮੇਰੇ ਸਤਿਗੁਰਾ ! ਤੂੰ ਮੁਸਲਮਾਨਾਂ ਕਾਰੀਗਰਾਂ ਨੂੰ ਪ੍ਰੇਰਿਆ ਤੇ ਉਨ੍ਹਾਂ ਦੇ ਮੂੰਹੋ ਇਹੁ ਕਢਵਾਇਆ ਕਿ "ਭਰਾਵੋ ਇਹ ਕਾਰਖਾਨਾ ਸਾਡਾ ਹੈ, ਸ੍ਰਦਾਰਾਂ ਦਾ ਇਸ ਨਾਲ ਕੋਈ ਵਾਸਤਾ ਨਹੀ। ਇਸ ਵਲ ਨ ਝਾਕੋ, ਜੇ ਕਿਸੇ ਨਾਮਾਕੂਲ ਹਰਕਤ ਕੀਤੀ ਤਾਂ ਸਾਰੀ ਲੂਨੀ ਨੂੰ ਫੂਕ ਦਿਆਂਗੇ, ਜਿਵੇਂ ਰਾਵਨ ਦੀ ਲੰਕਾ ਸਾੜ੍ਹ ਕੇ ਸਵਾਹ ਕਰ ਦਿਤੀ ਗਈ ਸੀ। ਇੱਕ

ਸਿੱਖ ਦੀ ਨਵੀਂ ਮਸ਼ੀਨ ਤੇ ਪਟਰੋਲ ਸੁਟ ਅੱਗ ਲਾਈ। ਪਰ ਉਨ੍ਹਾਂ ਦੇ ਕੰਨਾਂ ਵਿਚ ਕੁਝ ਭਿਣਕ ਪਈ। ਉਹ ਉਠ ਨੱਸੇ ਤੇ ਜਾਂਦੇ-ਜਾਂਦੇ ਇਕ ਸਵਾਹ ਦੀ ਬੋਰੀ ਮਸ਼ੀਨ ਤੇ ਸੁਟ ਗਏ। ਅੱਗ ਆਪੇ ਬੁਜ ਗਈ। ਰਤਨ ਸਿੰਘ, ਬਾਂਦਰਾਂ ਵਾਲੀ ਖੂਹੀ, ਇਹ ਰੌਲੇ ਵਿਚ ਬਾਹਰ ਗਏ ਹੋਏ ਸਨ। ਗਡੀ ਨੂੰ ਆ ਘੇਰਿਆ, ਸੱਚੇ ਪਾਤਸ਼ਾਹ ਇੱਕ ਬਾਬੂ ਅੰਦਰ ਜਾ ਵਸੇ। ਉਸ ਰਤਨ ਸਿੰਘ ਦਾ ਕਿੱਸਾ ਇਥੇ ਹੀ ਨਹੀਂ ਮੁਕਦਾ। ਸੈਂਕੜੇ ਹੋਰ ਵੀ ਹਨ, ਜਿਨ੍ਹਾ ਪ੍ਰੇਮੀ ਸ਼ਰਧਾਲੂਆਂ ਖਾਤਰ ਪਿਆਰੇ ਸਤਿਗੁਰੂ ਜਗਜੀਤ ਸਿੰਘ ਨੇ ਜਗ੍ਰਤੇ ਕਟੇ, ਪਹਿਰੇ ਦਿਤੇ, ਛਵੀਆਂ ਗੰਡਾਸੀਆਂ ਵਾਲਿਆਂ ਨੂੰ ਭਾਜੜਾਂ ਪਾਈਆਂ, ਕਈਆਂ ਦੇ ਮਨਾਂ ਵਿੱਚ ਵਸ ਜਾਂ ਕਈ ਰੂਪ ਧਾਰ ਕੇ।

੧੯੯੯ ਰਾਮ ਨਗਰ, ਦਿਲੀ, ਵਿੱਚ ਇੱਕ ਪਾਸੇ ਸੱਠ ਸ੍ਰੀਰ ਵਸਦੇ ਹਨ ਇਥੋਂ ਦੇ ਹਿੰਦੂ ਮੁਹਲੇਦਾਰਾਂ ਕਈ ਵੇਰ ਸਤਿਗੁਰੂ ਜਗਜੀਤ ਸਿੰਘ ਜੀ, ਅਤੇ ਮਾਤਾ ਚੰਦ ਕੌਰ ਜੀ ਨੂੰ ਚਰਨ ਪਾਂਦਿਆ ਦਰਸ਼ਨ ਕੀਤੇ ਸਨ। ਮੁਹਲੇ ਵਾਲੇ ਇਤਨੇ ਪ੍ਰਭਾਵਤ ਸਨ ਕਿ ਅਸਮਾਨੀ ਗੋਲਿਆਂ ਸਮੇ, ਉਨ੍ਹਾਂ ਨੂੰ ਇਸ ਪ੍ਰਕਾਰ ਪ੍ਰੇਰਨਾਂ ਦਿਤੀ ਕਿ ਉਹ ਸਾਡੇ ਨਿਮਾਣਿਆਂ ਖਾਤਰ, ਆਪ ਸਭ ਕੁਝ ਝਲਣ ਵਾਸਤੇ ਤਿਆਰ ਹੋ ਗਏ। ਸਾਨੂੰ ਬਾਹਰ ਨਹੀ ਜਾਣ ਦਿਤਾ। ਸਾਨੂੰ ਪਲ ਪਲ ਦੀ ਖਬਰ ਦੇਂਦੇ ਰਹੇ। ਲੋੜ ਸਮੇ ਦੁਧ, ਸਬਜੀ ਆਟਾ ਆਦਿ ਦਾ ਪ੍ਰਬੰਧ ਕਰਦੇ ਰਹੇ। ਸਤਿਗੁਰਾਂ ਬਖਸ਼ਿਸਾਂ ਕੀਤੀਆਂ।

ਇਹ ਗਲਾਂ ਨਿਰੀਆਂ ਕਹਿਣ ਸੁਣਨ ਗੋਚਰੀਆਂ ਨਹੀ। ਸਗੋਂ ਇਸ ਦੀ ਪੁਸ਼ਟੀ ਵਾਸਤੇ ਇਕੋ ਦ੍ਰਿਸ਼ਟਾਂਤ ਕਾਫੀ ਹੈ। ਮੇਰੀ ਸਿਖਣੀ, ਦਿਲਜੀਤ ਕੌਰ ਨੂੰ ਇਸ ਮਾਰੂ ਹੱਲੇ ਦੇ ਕੁਝ ਦਿਨ੍ਹ ਪਹਿਲਾਂ ਸਭ ਕੁਝ ਵਖਾਇਆ ਗਿਆ ਜਿਵੇਂ ਮਾਤਾ ਜੀਤੋ ਜੀ ਨੂੰ (ਮਹਿਲ ਸਾਹਿਬ ਗੁਰੂ ਗੋਬਿੰਦ ਸਿੰਘ) ਆਉਣ ਵਾਲੇ ਘਲੂਘਾਰੇ ਨੂੰ ਵਖਾਇਆ ਸੀ। ਇਹ ਸੁਤੀ ਪਈ ਸੀ। ਸੁਤਿਆਂ ਖੜ ਖੜ ਦੀ ਆਵਾਜ ਸੁਣੀ। ਤੇ ਉਠ ਕੇ ਕਮਰੇ ਵਿੱਚੋਂ ਬਾਹਰ ਆਈ। ਇਸ ਨੂੰ ਘਰ ਦੀ ਗ੍ਰਿਲ ਨੂੰ ਤੋੜਦਿਆਂ ਕੁਝ ਬਦਮਾਸ਼ ਨਜ਼ਰੀ ਆਏ। ਸੁਪਨੇ ਵਿੱਚ ਈ, ਚਰਨਜੀਤ ਵੇ ਚਰਨਜੀਤ ! ਬਾਹਰ ਨ ਨਿਕਲਿਉ, ਵਿਹੜੇ ਵਿਚ ਚੋਰ ਹਨ ਕਹਿਣ ਲੱਗ ਪਈ। ਇਸ ਹਫੜੋ ਦਫੜੀ ਵਿਚ ਇਸਦੇ ਸ੍ਰੀਰ ਨੂੰ ਇਕ ਹੱਥ ਵਜਦਿਆਂ ਪ੍ਰਤੀਤ ਹੋਇਆ ਤੇ ਦੂਜੇ ਛਿਨ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਬਰਾਂਡੇ ਵਿੱਚ ਮਾਲਾ ਫੇਰਦਿਆਂ ਦੇ ਦਰਸ਼ਨ ਹੋਏ। ਉਨ੍ਹਾਂ ਕਹਿਆ, ਤੂੰ ਘਬਰਾਈ ਕਿਉਂ ਹੋਈ ਏਂ, ਮੈ ਇਥੇ ਪਹਿਰਾ ਦੇ ਰਹਿਆਂ ਹਾਂ। ਇਤਨੇ ਨੂੰ ਸੜਕ ਤੇ ਰੌਲੀ ਪੈ ਗਈ। ਮਿਲਟਰੀ ਆ ਗਈ,

ਮਿਲਟਰੀ ਆ ਗਈ। ਉਨ੍ਹਾਂ ਦੰਗਾਇਆਂ ਨੂੰ ਮਿਲਟਰੀ ਵਾਲਿਆਂ ਆ ਦਬੋਚਿਆ ਤੇ ਆਪਣੇ ਹੈਡਕੁਆਰਟਰ ਲੈ ਗਏ। ਉਥੇ ਇਨ੍ਹਾਂ ਤੋਂ ਪੁਛ ਪੜਤਾਲ ਸ਼ੁਰੂ ਹੋਈ। ਉਨ੍ਹਾਂ ਕਹਿਆ ਜੀ ਸਾਨੂੰ ਉਸ ਗੋਲ ਪਗੜੀ ਵਾਲੇ ਸਿੱਖ ਦੇ ਦਰਸ਼ਨ ਕਰਾਉ, ਜਿਸ ਨੇ ਸਾਨੂੰ ਇਸ ਕਰਤੂਤ ਤੋਂ ਰੋਕੀ ਰਖਿਆ। ਸਾਡੀਆਂ ਕੈਂਚੀਆਂ, ਕਤੀਰੇ, ਤੇ ਚਾਬੀਆਂ ਕਿਸੇ ਕੰਮ ਨਹੀਂ ਆਈਆਂ। ਉਸ ਪੱਗ ਵਾਲੇ ਸ੍ਰਦਾਰ ਕਹਿਆਂ ਸੀ ਮੇਰੀ ਮਾਲਾ ਦੇ ਸਾਹਮਣੇ ਤੁਹਾਡੇ ਜੰਤਰ ਹਕੀਰ ਹਨ। ਇਹ ਇੱਕ-ਸੌ-ਅੱਠਾਂ ਗੋਲਿਆਂ ਦਾ ਸ਼ਸਤਰ ਹੈ, ਜਿਸ ਦੇ ਅਗੇ ਵਡੇ ਵਡੇ ਹਥਿਆਰ ਨਕਾਰੇ ਹੋ ਜਾਂਦੇ ਹਨ। ਉਸਨੂੰ ਬੁਲਾਉ ਉਹ ਸਾਰੀ ਕਲੀ ਖੋਲੇਗਾ। ਇਤਨੇ ਚਿਰ ਨੂੰ ਚਰਨਜੀਤ ਫੌਜੀਆਂ ਦੇ ਦਫਤਰ ਗਿਆ। ਫੌਜੀਆਂ ਕਹਿਆ, ਲਉ ! ਔਹ ਆ ਗਿਆ, ਪਰ ਉਨ੍ਹਾਂ ਬਦਮਾਸ਼ਾਂ ਕਹਿਆ, ਜੀ ਇਹ ਨਹੀ। ਉਸਦੇ ਚਿਹਰੇ ਤੇ ਬੜਾਂ ਨੂਰ ਸੀ। ਉਸ ਵਲ ਝਾਕਿਆ ਨਹੀ ਸੀ ਜਾਂਦਾ। ਉਹ ਇਸ ਧਰਤੀ ਦਾ ਖ਼ਾਕੀ ਨਹੀ ਮਲੂਮ ਹੁੰਦਾ ਸੀ, ਉਹ ਤਾਂ ਨੂਰੀ ਸੀ।

ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਮੈ ਅੱਜ ਹਰ ਤਰਾਹ ਨਾਲ ਪ੍ਰਸੰਨ ਹਾਂ। ਕਲ ਦਾ ਪਤਾ ਨਹੀਂ, ਤੇ ਇਹ ਵੀ ਪਤਾ ਨਹੀਂ ਕਿ ਕਲ ਕਿੰਨੀ ਕੁ ਲੰਮੀ ਹੋਵੇ। ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਆਪਣਾਂ ਮਕਾਨ ਹੈ। ਹਰ ਪ੍ਰਕਾਰ ਦਾ ਅਨੰਦ ਹੈ। ਆਪਣੀ ਨੀਂਦਰੇ ਸੌਂਦਾ ਹੈ, ਆਪਣੀ ਨੀਂਦਰੇ ਜਾਗਦਾ ਹਾਂ। ਮਨਮੋਹਣ ਆਪਣੇ ਘਰ ਪ੍ਰਸੰਨ ਹੈ ਤੇ ਚਰਨਜੀਤ ਆਪਣੀ ਥਾਏ। ਦੋਵੇਂ ਆਗਿਆ ਕਾਰੀ ਹਨ, ਅਧੀ ਰਾਤੀ ਆਵਾਜ਼ ਮਾਰਾਂ ਤਾਂ ਹਾਜ਼ਰੀ ਭਰਦੇ ਹਨ। ਕਿਉਂਕਿ ਮੈ ੧੯੯ ਰਾਮ ਨਗਰ ਐਕਸਟੇਨਸ਼ਨ ਚਰਨਜੀਤ ਕੋਲ ਹਾਂ, ਬਹੁਤੀ ਖੇਚਲ ਏਸੇ ਨੂੰ ਹੁੰਦੀ ਹੈ। ਮੇ ਰੀਆਂ ਦੋਵੇਂ ਨੂੰਹਾ ਬੀਬੀ ਸੱਤਪਾਲ ਕੌਰ ਤੇ ਸੁਰਿੰਦਰ ਕੌਰ ਸੁਲਖਣੀਆਂ ਹਨ। ਇਨ੍ਹਾਂ ਨੂੰ ਸਫਾਈ ਦੀ ਮਲਕਾਵਾਂ ਕਿਹਾ ਜਾਵੇ ਤਾਂ ਅਤਕਥਨੀ ਨਹੀ 'ਪਰ ਬਚਿਆਂ ਨੂੰ ਸਿੱਖੀ ਪਾਸੇ ਲਾਣ ਦੀ ਉਤਨੀ ਰੁਚੀ ਨਹੀ, ਜਿਤਨੀ ਚਾਹੀਦੀ ਹੈ। ਸੱਚੇ ਪਾਤਸ਼ਾਹ ਉਨ੍ਹਾਂ ਤੇ ਕਿਰਪਾ ਕਰਨ। ਵਡੀ ਬੀਬੀ ਕੁਲਦੀਪ ਕੌਰ ਕਹਿਲਣੀਆਂ ਦੇ ਲੈਂਡ ਲਾਰਡ ਸਰਸੇ, ਦੂਜੀ ਜਗਜੀਤ ਕੌਰ ਵਰਿੰਦਰਪਾਲ ਸਿੰਘ ਚਾਵਲਾ ਦਿਲੀ ਆਪਣੇ ਘਰਾਂ ਵਿਚ ਖੁਸ਼ੀਆਂ ਭਰਿਆ ਜੀਵਨ ਬਿਤਾ ਰਹੀਆਂ ਹਨ।

ਮੇਰੇ ਵਡੇ ਭਰਾ ਗੋਪਾਲ ਸਿੰਘ ਸਨ। ਸਾਡੇ ਘਰ ਪੁਰਾਤਨ ਮਰਯਾਦਾ ਪ੍ਰਧਾਨ ਸਨ ਇਸ ਕਰਕੇ ਮੈਂ ਉਨ੍ਹਾਂ ਅਗੇ ਕਦੇ ਨਹੀ ਸੀ ਵਧ ਘਟ ਬਚਨ ਕੀਤਾ। ਮੈ ਸਦਾ ਸਤਿਕਾਰ ਕਰਦਾ। ਏਸ ਕਾਰਨ ਜੇ ਮੇਰੀਆਂ ਭਰਜਾਈਆਂ ਵਿੱਚੋਂ ਕੋਈ ਅੱਜ

ਵੀ ਮਿਲਣ ਤਾਂ ਮੇਰਾ ਸਿਰ ਉਨ੍ਹਾਂ ਅੱਗੇ ਝੁਕ ਜਾਂਦਾ ਹੈ। ਲਾਲ ਸਿੰਘ ਚਾਤਰ ਸੀ। ਉਸਦਾ ਆਨੰਦ ਕਾਰਜ ਸੇਠ ਦਿਆਲ ਸਿੰਘ ਗੁਜਰਾਂਵਾਲੀਏ ਦੀ ਲੜਕੀ ਬੀਬੀ ਹਰਬੰਸ ਕੌਰ ਨਾਲ ਹੋਇਆ ਸੀ। ਸਭ ਤੋਂ ਛੋਟੇ ਪ੍ਰਤਾਪ ਸਿੰਘ ਸੀ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ, ਸੰਤ ਰਲਾ ਸਿੰਘ ਦੀ ਸੇਵਾ ਵਿੱਚ ਲਾ ਦਿੱਤਾ। ਉਨ੍ਹਾਂ ਨੇ ਸੰਤਾਂ ਦੀ ਸੇਵਾ ਵਿਚ ਜੀਵਨ ਬਤਾਇਆ ਤੇ ਸਚੇ ਪਾਤਸ਼ਾਹ ਦੀਆਂ ਖੁਸ਼ੀਆਂ ਲਈਆਂ। ਵੱਡੀ ਭੈਣ ਵੀਰਾਂ ੭੨ ਚੱਕ, ਜਿਲਾ ਲਾਇਲਪੁਰ ਕਨ੍ਹਈਆ ਸਿੰਘ ਨਾਲ ਵਿਆਹੀ ਹੋਈ ਸੀ। ਪਿਆਰ ਕੌਰ ਸੇਠ ਪ੍ਰਤਾਪ ਸਿੰਘ ਜੀ ਚੱਕ ੧੭ ਲਾਇਲਪੁਰ ਅਤੇ ਕਰਤਾਰ ਕੌਰ ਸੇਵਾ ਸਿੰਘ ਹਾਫਜ਼ਾਬਾਦੀ ਸਭ ਗੁਰੂ ਘਰ ਨਾਲ ਜੁੜੇ ਹੋਏ ਸਨ।

ਮੇਰੇ ਦੋ ਅਨੰਦ ਹੋਏ ਹਨ। ਪਹਿਲਾ ੧੯੨੯ ਵਿੱਚ ੮੪ ਚਕ ਜਿਲ੍ਹਾ ਲਾਇਲਪੁਰ ਸਵਰਨ ਕੌਰ ਨਾਲ। ਸੁਹਣੀ, ਸੁਚੱਜੀ ਤੇ ਸੁਨੱਖੀ, ਮੂੰਹ ਤੇ ਮਾਤਾ ਦੇ ਦਾਗ। ਉਸ ਨਾਲ ੫ ਸਾਲ ਸ਼ਖਾਵੇਂ ਬੀਤੇ। ਮੇਰੀ ਲਗਨ ਅੱਗੇ ਪੜਾਈ ਕਰਨ ਵਿੱਚ ਸੀ, ਉਸ ਕੋਈ ਦਖਲ ਅੰਦਾਜੀ ਨਹੀ ਕੀਤੀ ਸਗੋਂ ਗ੍ਰਿਸਤ ਧਰਮ ਖੁਸ਼ੀ ਖੁਸ਼ੀ ਨਿਭਾਇਆ। ਅਜੇ ਜੀਵਨ-ਪੰਧ ੫ ਸਾਲ ਮੁਕਾ ਸੀ ਕਿ ਉਹ ਸਤਿਗੁਰਾਂ ਦੀ ਪਿਆਰੀ ਹੋ ਗਈ। ਭਾਵੇਂ ਉਹ ਖੁਲੇ ਪ੍ਰਵਾਰ ਵਿੱਚ ਜਮੀ ਪਲੀ ਸੀ ਪਰ ਸਹੁਰੇ ਘਰ ਆ ਨਾਮਧਾਰੀ ਵਿਚਾਰਾਂ ਨਾਲ ਰੱਚ-ਮਿੱਚ ਗਈ। ਉਸਦੇ ਅੰਤਲੇ ਸਵਾਸਾਂ ਸਮੇਂ ਸ਼ਬਦ ਸਨ ਸਤਿਗੁਰੂ ਰਾਮ ਸਿੰਘ ਜੀ ਮੇਰੇ ਤੇ ਕਿਰਪਾ ਕਰੋ।

ਦੂਜਾ ਅਨੰਦ ਸੰਤ ਪ੍ਰਤਾਪ ਸਿੰਘ ਬੈਂਕਾ ਚੀਮਾ ਵਾਲਿਆਂ ਦੀ ਸਪੁਤਰੀ ਦਿਲਦੀਤ ਕੌਰ ਨਾਲ ੧੯੩੪ ਸ੍ਰੀ ਅਮ੍ਰਿਤਸਰ ਸ੍ਰ. ਨਿਰੰਜਨ ਸਿੰਘ ਹੈਲਥ ਆਫੀਸਰ ਦੀ ਕੋਠੀ ਵਿੱਚ ਨਾਮਧਾਰੀ ਮਰਯਾਦਾ ਨਾਲ ਹੋਇਆ। ਇਹ ਵੀ ਸੁਹਣੀ, ਸੁੱਨਖੀ, ਤੇ ਧਾਰਮਿਕ ਵਿਚਾਰਾਂ ਵਾਲੀ ਸੀ। ਇਸ ਦਾ ਜਨਮ ਤਾਂ ਸਿਆਮ ਵਿੱਚ ਹੋਇਆ, ਇਹ ਨਾਜ਼ਾਂ ਨਖਰਿਆਂ ਵਿਚ ਪਲੀ ਪਰ ਸਮੇਂ ਦੇ ਗੇੜ ਕਾਰਨ ਸਿਆਮ ਨੂੰ ਛਡਣ ਤੇ ਮਜਬੂਰੀ ਕਾਰਨ, ਪੰਜਾਬ ਵਿੱਚ ਆਉਣਾ ਪਿਆ ਤੇ ਸੰਜੋਗ ਹੋਇਆ। ਮਗਰ ਉਸ ਮਾਂ ਦੀ ਧੀ ਨੇ ਨਖਰਾ ਨਹੀ ਵਖਾਇਆ, ਵਡਿਆਈ ਨਹੀ ਜਤਾਈ, ਕੋਈ ਕਹਾਣੀਆਂ ਨਹੀ ਪਾਈਆਂ, ਉਹ ਸਾਦੇ ਮਾਹੋਲ ਵਿੱਚ ਰਚੱ ਮਿਚ ਗਈ। ਗਹਿਣਿਆਂ, ਕਪੜਿਆਂ ਨਾਲ ਹਰ ਇਸਤਰੀ ਦਾ ਪਿਆਰ ਹੁੰਦਾ ਹੈ, ਪਰ ਉਸ ਸਾਰੀ ਉਮਰ ਕਿਸੇ ਗਲ ਤੇ ਜ਼ਿਦ ਨਹੀ ਵਖਾਈ, ਜੋ ਵੀ ਘਰ ਵਿੱਚ ਮਿਲ ਗਿਆ, ਸ਼ੁਕਰ, ਸ਼ੁਕਰ।

ਧਾਰਮਿਕ ਵਿਚਾਰਾਂ ਵਿੱਚ ਮੇਰੇ ਨਾਲੋਂ ਅੱਗੇ ਸੀ। ਸੂਰਜ ਚੜ੍ਹਣ ਤੋਂ ਪਹਿਲਾਂ

ਦਾ ਇਸ਼ਨਾਨ ਜਪਜੀ ਸਾਹਿਬ ਦਾ ਪਾਠ। ਭਜਨ ਦੀ ਮਾਲਾ ਪਿਛਲੇ ਪਹਿਰ ਰਹਿਰਾਸ ਤੇ ਬਰਾਜਣ ਸਮੇਂ ਕੀਰਤਨ ਸੋਹਿਲੇ ਦਾ ਪਾਠ। ਕਿਸੇ ਦੀ ਚੰਗੀ ਮਾੜੀ ਨਹੀਂ ਸੁਨਣੀ। ਜੋ ਦਿਲ ਵਿੱਚ ਆਵੇ ਖਰੀ-ਖਰੀ ਕਹਿ ਦੇਣੀ। ਮੇਰੇ ਬਸਤਰ ਧੋਣੇ ਵੇਲੇ ਸਿਰ ਪ੍ਰਸਾਦਾ ਤਿਆਰ ਕਰਨਾ ਤੇ ਛਕਾਣਾ, ਪਰ ਜੇ ਕਿਸੇ ਵੇਲੇ ਘਰ ਵਿੱਚ ਆਉਣੋ ਦੇਰ ਹੋਵੇ, ਫੇਰ ਜਰ ਨਹੀਂ ਸਕਣਾ।

ਬਾਪੂ ਪ੍ਰਤਾਪ ਸਿੰਘ, ਮੁਕੰਦ ਸਿੰਘ ਤੇ ਉਨ੍ਹਾਂ ਦੇ ਪ੍ਰਵਾਰ ਇਕਠੇ ਰਹਿਣ ਕਾਰਨ ਦਿਨ ਸਖਾਵੇਂ ਬੀਤੇ ਹਨ। ਇਹ ਸਾਡਾ ਜੁਟ ਲਗਪਗ ੧੫ ਸਾਲ ਤਕ ਰਿਹਾ। ਰਾਵਲਪਿੰਡੀ, ਸਰਸੇ, ਦਿਲੀ। ਕਿਸੇ ਨੂੰ ਇਹ ਪਤਾ ਨਹੀ ਸੀ, ਕਿ ਇਹ ਸਹੁਰਾ ਜਵਾਈ ਹਨ, ਜਾਂ ਪਿਉ ਪੁਤ। ਇਕੱਠੇ ਰਹਿੰਦਿਆਂ ਕਦੇ ਉਚਾਂ ਨੀਵਾਂ ਨਹੀ ਹੋਣਾ ਪਿਆ। ਘਰ ਵਿੱਚ ਕੋਈ ਸਮਾਗਮ ਹੋਵੇ, ਜਿਵੇ ਕਿ ਵਰਨੀ, ਜਾ ਕੀਰਤਨ। ਸਭਨਾਂ ਆਪਣਾ ਜਾਣਨਾ ਕੋਈ ਵਿਤਕਰਾਂ ਨਹੀ ਕੋਈ ਸ਼ਰੀਕਾ ਨਹੀ। ਸਭ ਇੱਕ ਦੂਏ ਦੀ ਇਜ਼ਤ ਤੇ ਮਾਣ ਸਤਕਾਰ ਕਰਦੇ। ਇਸ ਇਕਠ ਤੇ ਪਿਆਰ ਸਦਕਾ ਸ੍ਰ. ਆਤਮਾ ਸਿੰਘ ਤੇ ਸ੍ਰਦਾਰਨੀ ਲੀਲਾਵੰਤੀ ਉਚ ਘਰਾਣੇ ਨਾਲ ਘਿਉ ਖਿਚੜੀ ਸਾਂ।

ਗ੍ਰਿਹਿਸਤ ਜੀਵਨ ਵਿੱਚ ਗਰਮੀ-ਸਰਦੀ ਤਾਂ ਲਗੀ ਰਹਿੰਦੀ ਹੈ। ਤੇ ਚਲਣੀ ਵੀ ਚਾਹੀਦੀ ਹੈ। ਕਿਉਕਿ ਬਿਨਾਂ ਖਿਚ ਗੁਡੀ ਅਕਾਸ਼ ਵਲ ਨਹੀ ਵਧਦੀ। ਜੀਵਨ ੯੦-੯੧ ਸਾਲ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਸ਼ੁਖਾਵਾਂ ਬੀਤਿਆ ਹੈ। ਮੇਰੀ ਪਤਨੀ, ਦਿਲਜੀਤ ਕੌਰ ਦੀ ੨੧.੯.੯੪ 'ਗੋਡੇ ਦੇ ਉਪ੍ਰੇਸ਼ਨ ਸਦਕਾ ਲੰਮੇ ਸਫਰ ਦੀ ਤਿਆਰੀ ਹੋਣ ਲਗੀ। ਉਪ੍ਰੇਸ਼ਨ ਭਾਵੇ ਸਫਲ ਸੀ, ਪਰ ਹੋਣੀ ਨੇ ਆਪਣਾ ਆਪ ਜਤਾਇਆ। ਖਾਣ-ਪਾਣ ਵੀ ਦੂਜਿਆਂ ਤੇ ਨਿਰਭਰ ਹੋ ਗਿਆ। ਸ੍ਰੀਰ ਵੀ ਘਟਦਾ ਗਿਆ। ਕਈ ਵੇਰ ਰਾਤ ਵੀ ਬੇਆਰਾਮ, ਦਿਨ ਵੀ ਬੇਚੈਨ। ਨਾਮ ਸਿਮਰਨ ਤੇ ਪਾਠ ਵਿੱਚ ਫਰਕ ਨ ਪਇਆ। ਆਖਰੀ ਦਿਨਾਂ ਵਿੱਚ ਸ੍ਰੀ ਭੈਣੀ ਸਾਹਿਬ ਦੀ ਤਾਂਘ; ਸਤਿਗੁਰੂ ਜੀ ਦੇ ਦਰਸ਼ਨ ਦੀ ਰਟ ਮੈਨੂੰ ਸ੍ਰੀ ਭੈਣੀ ਸਾਹਿਬ ਲੈ ਚਲੋ। ਭੈਣੀ ਸਾਹਿਬ ਲੈ ਚਲੋ, ਭਾਵੇ ਮਰਾਂ ਭਾਵੇ ਜੀਵਾਂ। ਅੰਤ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰ ਸ੍ਰੀ ਭੈਣੀ ਸਾਹਿਬ ੧੮ ਜੂਨ ੧੯੯੪ ਨੂੰ ਗੁਰ ਪੁਰੀ ਸਧਾਰ ਗਈ। ਉਥੇ ਹੀ ਸ੍ਰੀ ਸਤਿਗਰੂ ਜੀ ਤੇ ਸ੍ਰੀ ਮਾਤਾ ਜੀ ਦੀ ਹਜ਼ੂਰੀ ਵਿੱਚ ਸਸਕਾਰ ਹੋਇਆ ਤੇ ਸ੍ਰੀ ਭੈਣੀ ਸਾਹਿਬ ਹੀ ਪਹਿਲੀ ਜੁਲਾਈ ੧੯੯੪ ਨੂੰ ਭੋਗ ਪਇਆ। ਬੇਅੰਤ ਸੰਗਤਾਂ ਮੇਲੇ ਸਮੇਂ ਦਰਸ਼ਨ ਦਿੱਤੇ।

ਸੰਤ ਸੇਵਾ ਸਿੰਘ ਤੰਬੂਆ ਵਾਲਿਆਂ ਨਾਲ ਮੇਰਾ ਖਾਸ ਪਿਆਰ ਹੈ। ਉਸ ਨੂੰ ਮਨ ਦੀਆਂ ਦੇਣ ਤੇ ਲੈਣ ਵਿੱਚ ਕੋਈ ਸੰਕੋਚ ਨਹੀ। ਉਹ ਗੁਰੂ ਚਰਨਾਂ ਦਾ ਭੌਰਾ ਹੈ, ਅਤੇ ਜਿਹੜੇ ਸਤਿਗੁਰੂ ਦੇ ਚਰਨਾਂ ਨਾਲ ਜੁੜੇ ਹਨ, ਲੋਕਾਂ ਦੀ ਨਿਗਾਹ ਵਿਚ ਕੇਹੇ ਵੀ ਹੋਣ, ਉਹ ਮੇਰੇ ਦਿਲ ਦੀ ਸਾਫ ਨੁਕਰ ਤੇ ਥਾਂ ਰਖਦੇ ਹਨ। ਪਰ ਮੇਰਾ ਸਾਥ ਤਾਂ ਇਨਾਂ ਨਾਲ ੧੯੪੦ ਤੋ ਚਲਿਆ ਆ ਰਿਹਾ ਹੈ। ਕਈ ਸਜਣ ਦੇਸ਼ ਪ੍ਰਦੇਸਾਂ ਵਿੱਚ ਵਸਦੇ, ਮੇਰੀਆਂ ਅਖਾਂ ਦੀਆਂ ਪੁਤਲੀਆਂ ਹਨ। ਉਨਾਂ ਦਾ ਨਾਉ ਸੁਣ ਮਨ ਖੀਵਾ ਹੋ ਉਠਦਾ ਹੈ। ਉਨ੍ਹਾਂ ਦੀ ਧਰਮ-ਪਤਨੀ ਪਵਨਜੀਤ ਕੌਰ ਗੁਰੂ ਚਰਨਾਂ ਦੀ ਭੌਰੀ ਹੈ, ਪਰ ਇਸਤਰੀ ਗੁਣਾ ਵਿੱਚ ਸਪੰਨ ਹੈ।

ਜਦ ਤੋਂ ਸ੍ਰੀ ਭੈਣੀ ਸਾਹਿਬੋ ਦਿੱਲੀ ਆਇਆ ਹਾਂ, ਮਨ ਉੱਥੇ ਟਿਕਿਆ ਰਹਿੰਦਾ ਹੈ। ਮੇਰੇ ਮਨ ਦੀ ਇਛਾ ਵੀ ਇਹ ਹੈ ਕਿ ਮੈਂ ਸਤਿਗੁਰੂ ਦੇ ਚਰਨ੍ਹਾਂ ਨਾਲ ਜੁੜਿਆ ਰਹਾਂ। ਇਹ ਮੇਰੀ ਇਛਾ ਪਹਿਲਾਂ ਹੀ ਪੂਰੀ ਕਰ ਦਿਤੀ ਹੈ ਕਿ ਮੈਨੂੰ 'ਸਤਿਜੁਗ' ਦੀ ਐਡੀਟਰੀ ਬਖਸ ਦਿੱਤੀ ਹੈ। ਮੈਂ ਧੰਨ ਭਾਗ ਜਾਣਦਾ ਹਾਂ। ਦੇਸਾਂ ਪ੍ਰਦੇਸਾਂ ਵਿੱਚ ਵਸਦੇ ਸਜਣਾਂ ਦੇ ਦਰਸ਼ਨ ਕਈ ਵੇਰ ਮੇਲਿਆਂ ਤੋਂ ਵਖ ਸੁਪਨਿਆਂ ਵਿੱਚ ਕਰ ਲੈਂਦਾ ਹਾਂ। ਮੇਰੀ ਅੰਤਮ ਇਛਾ ਹੈ ਕਿ ਮੇਰੇ ਪ੍ਰਾਨ ਪੰਖੇਰੂ ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਹੀ ਉਡਾਰੀ ਭਰਨ।

ਪ੍ਰਸ਼ੰਸਕਾਂ ਵਲੋਂ :

## ਸ਼ੀਤਲਤਾ ਦਾ ਸ੍ਰੋਤ

ਇਸ ਤੋਂ ਪਹਿਲਾਂ ਮੈਂ ਨਾਮਧਾਰੀ ਇੱਤਿਹਾਸ ਨਾਲ ਸੰਬਧਿਤ ਕਈ ਪੁਸਤਕਾਂ ਪੜੀਆਂ ਹਨ। ਸ੍ਰ. ਨਾਹਰ ਸਿੰਘ, ਡਾ: ਗੰਡਾ ਸਿੰਘ ਫੌਜਾ ਸਿੰਘ ਦੀਆਂ ਲਿਖਤਾਂ ਰਾਹੀਂ ਨਾਮਧਾਰੀ ਲਹਿਰ ਨਾਲ ਡੂੰਘੀ ਵਾਕਫੀ ਹੋਈ। ਸੰਤ ਇੰਦਰ ਸਿੰਘ ਚਕਰਵਰਤੀ ਦੀ ਪੁਸਤਕ 'ਕੂਕਿਆਂ ਬਾਰੇ' ਪੜ੍ਹਨ ਦਾ ਵੀ ਮੌਕਿਆ ਮਿਲਿਆ। ਇਕ ਘਾਟ ਬੜੀ ਖੜਕਦੀ ਸੀ, ਕਿ ਏਨੀ ਸ਼ਾਨਦਾਰ ਰਵਾਇਤ ਨੇ ਕੋਈ ਕਵੀ ਪੈਦਾ ਨਹੀਂ ਕੀਤਾ। ਇਹ ਗਲ ਆਰੀਆ ਸਮਾਜ ਲਹਿਰ ਬਾਰੇ ਸਚ ਹੈ, ਸ਼ਾਸ਼ਤਰਾਰਥ ਦਾ ਕੋਈ ਹੱਦ ਬੰਨਾ ਨਹੀਂ ਤੇ ਕਵਿਤਾ ਕਿਤੇ ਲਭਦੀ ਨਹੀਂ। ਨਾਮਧਾਰੀ ਲਹਿਰ ਪੰਜਾਬ ਦੀ ਮਿੱਟੀ ਵਿੱਚੋਂ ਮਹਿਕ ਵਾਂਗੂੰ ਜਨਮੀ, ਲੋਕਾਂ ਖਾਤਰ ਜਾਨਾਂ ਹੂਲੀਆਂ, ਸਾਰੀ ਲਹਿਰ ਆਦਿ ਤੋਂ ਅੰਤ ਤਕ ਜ਼ਿੰਦਗੀ ਦੀ ਕਵਿਤਾ ਜਾਪਦੀ ਸੀ। ਅਜੇਹੀ ਲਹਿਰ ਦਾ ਸੁਰ ਕਵਿਤਾ ਵਿਚ ਅਲਾਪਿਆ ਨ ਜਾਵੇ, ਇਹ ਬੜੀ ਦੁਖਦਾਈ ਗੱਲ ਸੀ। ਮਾਸਟਰ ਨਿਹਾਲ ਸਿੰਘ ਨੇ ਨਾਮਧਾਰੀ ਚਰਿਤਰ ਦਾ ਪ੍ਰਮਾਣੀਕ ਚਿਤਰ ਪੇਸ਼ ਕੀਤਾ ਹੈ, ਉਹ ਮੇਰੀ ਵਧਾਈ ਦੇ ਪਾਤਰ ਹਨ। ਆਸ ਹੈ, ਕਿ ਨਾਮਧਾਰੀਆਂ ਵਿੱਚ ਅਜ਼ੇਹਾ ਕਾਵਿ ਪ੍ਰਵਾਹ ਅਗਾਂਹ ਵੀ ਜਾਰੀ ਰਹੇਗਾ।

ਹਰਭਜਨ ਸਿੰਘ (ਡਾ:)
ਪੰਜਾਬੀ ਡੀਪਾਰਟਮੈਂਟ ਦਿੱਲੀ
੨੫.੧.੧੯੭੧

ਸ੍ਰੀ ਮਾਨ ਮਾਸਟਰ ਨਿਹਾਲ ਸਿੰਘ ਜੀ ਬੀ.ਏ. ਆਨਰਜ਼ ਇੰਗਲਿਸ਼ ਪੰਜਾਬੀ, ਇੱਕ ਬੜੇ ਤਜਰਬਾਕਾਰ ਅਧਿਆਪਕ ਹੀ ਨਹੀਂ, ਸਗੋਂ ਨਾਮਧਾਰੀ ਪੰਥ ਦੇ ਵਰਤਮਾਨ ਕਾਲ ਦੇ ਇਤਿਹਾਸ ਲਿਖਾਰੀਆਂ ਤੇ ਖੋਜੀਆਂ ਵਿਚੋਂ ਸ੍ਰੇਸ਼ਟ ਕਰਮਚਾਰੀ ਹਨ। ......

ਨਾਮਧਾਰੀ ਸਾਹਿਤ ਪ੍ਰਕਾਸ਼ਨ ਦੇ ਪਖੋਂ ਆਪ ਜੀ ਨੇ ਬਾਈਕਾਟ, ਮੌਜੀ ਠਾਕੁਰ, ਪਹਿਲੀ ਵਿਦਿਅਕ ਪੋਥੀ ਆਦਿਕ ਪੁਸਤਕਾਂ ਛੋਟਿਆਂ ਬੱਚਿਆਂ ਦੀ ਧਾਰਮਿਕ ਜਾਣਕਾਰੀ ਵਾਸਤੇ ਪ੍ਰਕਾਸ਼ਤ ਕੀਤੀਆਂ ਹਨ, ਜੋ ਬੜੀਆਂ ਸ਼ਲਾਘਾ ਯੋਗ ਹਨ।

***—ਆਤਮਾ ਸਿੰਘ ਸਨਖਤਰਵੀ***
***ਸੰਪਾਦਕ 'ਸਤਿਜੁਗ' ਸ੍ਰੀ ਜੀਵਨ ਨਗਰ***

## ਬੇਅੰਤ ਲੀਲਾ

ਸ੍ਰੀ ਮਾਨ ਮਾਸਟਰ ਨਿਹਾਲ ਸਿੰਘ ਜੀ ਨਾਮਧਾਰੀ ਪੰਥ ਦੇ ਜਾਣੇ ਪਛਾਣੇ ਨਿਸ਼ਕਾਮ ਗੁਰਸਿਖ ਅਤੇ ਲੇਖਕ ਹਨ। ਆਪ ਜੀ ਨੇ ਜਿਥੇ ਅਗੇ ਵੀ ਅਨੇਕਾਂ ਪੁਸਤਕਾਂ ਲਿਖਕੇ ਨਾਮਧਾਰੀ ਸਾਹਿਤ ਦੇ ਭੰਡਾਰ ਨੂੰ ਪ੍ਰਫੁਲਤ ਕੀਤਾ ਹੈ, ਉਥੇ ਇਸ ਹਥਲੀ ਪੁਸਤਕ ਬੇਅੰਤ ਲੀਲਾ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਆਪਣੀ ਅਕੀਦਤ ਪੇਸ਼ ਕਰਨ ਵਾਸਤੇ ਉਹਨਾਂ ਦੇ ਜੀਵਨ ਅਤੇ ਲੀਲ੍ਹਾ ਦੇ ਕੁਝ ਝਲਕਾਰੇ ਅੰਕਤ ਕਰਨ ਦਾ ਜਤਨ ਕੀਤਾ ਹੈ .....

ਇਸ ਵਿਚ ਸ਼ਰਧਾਲੂ ਹਿਰਦਿਆਂ ਵਿਚ ਬੈਠ ਕੇ ਉਨ੍ਹਾਂ ਦੀ ਗੱਲ ਕੀਤੀ ਹੈ। ਮਾਸਟਰ ਜੀ ਦੇ ਹਰ ਸ਼ਬਦ ਵਿਚੋਂ ਸਤਿਗੁਰ ਜੀ ਪ੍ਰਤੀ ਅਗਾਧ ਸ਼ਰਧਾ ਦੇ ਝਲਕਾਰੇ ਮਿਲਦੇ ਹਨ।

***—ਜਗਦੀਸ਼ ਸਿੰਘ***
***ਮੁਖ ਸੰਪਾਦਕ 'ਵਰਿਆਮ' ਜਲੰਧਰ***

ਪੰਥ ਰਤਨ ਮਾ: ਨਿਹਾਲ ਸਿੰਘ ਜੀ ਦੀ ਪੁਸਤਕ ਬੇਅੰਤ ਲੀਲ੍ਹਾ ਪੜ੍ਹਨ ਦਾ ਅਵਸਰ ਮਿਲਿਆ। ਦਿਲ ਖੁਸ਼ ਹੋ ਗਿਆ। ਸਤਿਗੁਰੂ ਜੀ ਦੇ ਸੇਵਕਾਂ ਤੇ ਸਿਦਕੀਆਂ ਦੀਆਂ ਹਡਬੀਤੀਆਂ ਨੂੰ ਆਪਨੇ ਬਹੁਤ ਸੁੱਚਜੇ ਰੂਪ ਵਿੱਚ ਸਵਾਰਕੇ ਪਾਠਕਾਂ ਸਾਹਮਣੇ ਪੇਸ਼ ਕੀਤਾ ਹੈ। ਘਟਨਾ ਭਾਵੇਂ ਕਿਸੇ ਤਰਾਂ ਦੀ ਹੋਵੇ, ਉਸ ਨੂੰ ਪੇਸ਼ ਕਰਨ ਦੇ ਢੰਗ ਤੇ ਉਸਦਾ ਪ੍ਰਭਾਵ ਨਿਰਭਰ ਕਰਦਾ ਹੈ। ਇਸ ਲਈ ਸਿਦਕੀ ਸਾਖੀਆਂ ਨੂੰ ਪਾਠਕਾਂ ਸਾਹਮਣੇ ਪੇਸ਼ ਕਰਨ ਵਿੱਚ ਆਪ ਜੀ ਨੂੰ ਮੁਹਾਰਤ ਹਾਸਲ ਹੈ। ਰੋਚਕ ਢੰਗ ਨਾਲ ਲਿਖਿਆਂ ਆਪਣਾ ਅਸਲੀ ਸਰੂਪ ਕਾਇਮ ਰਖਦਿਆਂ ਸਾਰੀਆਂ ਘਟਨਾਵਾਂ ਸੁਆਦ ਦੇਂਦੀਆਂ ਹਨ।

ਆਪ ਜੀ ਪੁਸਤਕਾਂ ਰਾਹੀਂ ਸਾਖੀਆਂ ਲਿਖਕੇ ਨਾਮਧਾਰੀ ਸੰਗਤ ਤੇ ਬਹੁਤ ਉਪਕਾਰ ਕਰ ਰਹੇ ਹਨ ਤੇ ਇਸ ਤਰਾਂ ਸਤਿਗੁਰਾਂ ਦੀਆਂ ਮਿਹਰਾਂ ਨੂੰ ਵੀ ਸੰਭਾਲ ਰਹੇ ਹਨ। ਇਹ ਨਾਮਧਾਰੀ ਇਤਿਹਾਸ ਦੀ ਸਾਮਗਰੀ ਵਿਚ ਵਾਧਾ ਕਰਦੀਆਂ ਹਨ।

*ਜਸਵਿੰਦਰ ਸਿੰਘ*
*ਐਮ.ਏ. ਹਿਸਟੋਰੀਅਨ*
*ਸ਼ਕੂਰ ਬਸਤੀ, ਦਿੱਲੀ,*
*੩੦.੭.੧੯੮੭*

ਇਤਿਹਾਸ ਕੌਮਾਂ ਦੀ ਜਿੰਦ ਜਾਨ ਹੁੰਦੀ ਹੈ। ਜ਼ਬਾਨੀ ਪ੍ਰਚਾਰ ਵੀ ਜ਼ਰੂਰੀ ਹੈ, ਪਰ ਲਿਖਤੀ ਗਿਆਨ ਸਦਾ ਕਾਇਮ ਰਹਿੰਦਾ ਹੈ। ਮਾ: ਨਿਹਾਲ ਸਿੰਘ ਜੀ ਨੇ ਇਤਿਹਾਸ ਬਾਰੇ ਅਗੇ ਕਈ ਛੋਟੇ ਟ੍ਰੈਕਟ ਲਿਖੇ ਹਨ। ਇਨਾਂ ਦਾ ਉਦਮ ਸ਼ਲਾਘਾ ਯੋਗ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਬੰਧੀ ਇਹ ਖਰੜਾ ਤਿਆਰ ਕੀਤਾ ਹੈ। ਇਹ ਪ੍ਰਸੰਗ ਉਨਾਂ ਮਹਾਂ ਪੁਰਖਾਂ ਪਾਸੋਂ ਪ੍ਰਾਪਤ ਕੀਤੇ ਹਨ ਜਿਹੜੇ ਸਚੇ ਪਾਤਸ਼ਾਹ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ। ਇਨ੍ਹਾਂ ਨੂੰ ਕਹਾਣੀਆਂ ਨਹੀ ਕਿਹਾ ਜਾ ਸਕਦਾ। ਇਹ ਸਾਖਿਆਤ ਘਟਨਾਵਾਂ ਹਨ, ਜਿਹੜੀਆਂ ਤਸਦੀਕ ਸ਼ੁਦਾ ਹਨ। ਮੈਂ ਸਚੇ ਪਾਤਸ਼ਾਹ ਦੇ ਚਰਨਾਂ ਵਿਚ ਪ੍ਰਾਰਥਨਾ ਕਰਦਾ ਹਾਂ ਕਿ ਉਹ ਮਾਸਟਰ ਜੀ ਨੂੰ ਬਲ ਬਖਸ਼ਣ ਤਾਕਿ ਉਹ ਸੇਵਾ ਜਾਰੀ ਰਖ ਸਕਣ ......

ਤਹਿਰੀਰ ਦੇ ਰੂਪ ਵਿਚ ਜੋ ਸੇਵਾ ਨਾਮਧਾਰੀ ਪੰਥ ਦੀ ਕੀਤੀ ਹੈ ਬਹੁਤ ਸ਼ਲਾਘਾ ਯੋਗ ਹੈ। ਇਨ੍ਹਾਂ ਵਿਚ ਬਿਰਧ ਅਵਸਥਾ ਵਿਚ ਵੀ ਨਾਮਧਾਰੀ ਪੰਥ ਦਾ ਪ੍ਰਚਾਰ ਕਰਨ ਦੀ ਅਥਾਹ ਸ਼ਰਧਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਵਿਚੋਂ ਕੁਝ ਸਾਖੀਆਂ, ਝਾਕੀਆਂ, ਮਾਸਟਰ ਜੀ ਲਿਖੀਆਂ ਹਨ, ਨਾਮਧਾਰੀ ਹੀ ਨਹੀਂ ਬਲਕਿ ਹੋਰ ਵੀ ਆਉਣ ਵਾਲੀ ਅਨਮਤੀ ਪੀੜੀਆਂ ਵਾਸਤੇ ਚਾਨਣ ਮੁਨਾਰਾ ਹੋਣਗੀਆਂ। ਮਾਸਟਰ ਜੀ ਦੇ ਉਦਮ ਦੀ ਖਾਸ ਦਾਦ ਦੇਂਦਾ ਹਾਂ .....

ਪਰਮ ਸਤਿਕਾਰ ਜੋਗ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਨੇ ਲਿਖਤੀ ਰੂਪ ਵਿਚ ਕੋਈ ਤਕਰੀਬਨ ੧੨ ਨਿਕੀਆਂ ਵਡੀਆਂ ਪੁਸਤਕਾਂ ਲਿਖੀਆਂ ਹਨ। ਮਾਸਟਰ ਜੀ ਬੜੇ ਹਸਮੁਖ, ਘਟ ਬੋਲਣ ਵਾਲੇ ਤੇ ਵਡੇ ਨਿਰਮਲ ਦਮਾਗ ਰਖਣ ਵਾਲੇ ਬਜ਼ੁਰਗ ਹਨ। ਇਹਨਾਂ ਦੀਆਂ ਪੁਸਤਕਾਂ ਨੂੰ ਪੜ੍ਹਕੇ ਕਈਆਂ ਨੂੰ ਗੁਰ ਚਰਨਾਂ ਨਾਲ ਜੁੜਨ ਦੀ ਪ੍ਰੇਰਨਾ ਮਿਲਦੀ ਹੈ .......

*– ਪੰਡਿਤ ਗੋਪਾਲ ਸਿੰਘ ਨਾਮਧਾਰੀ*
*ਸ੍ਰੀ ਭੈਣੀ ਸਾਹਿਬ*
੨੧ ਸਾਵਣ, ੨੦੪੩

# ਤੋਪਾਂ ਗਰਜਦੀਆਂ ਗਈਆਂ
# ਤੇ ਕੂਕੇ ਵਧਦੇ ਗਏ

ਇਸ ਪੁਸਤਕ ਦੇ ਲੇਖਕ ਨੇ ਗੁਰਸਿਖੀ ਨੂੰ ਹਡਾਂ ਤਕ ਹੰਡਾਇਆ ਹੈ। ਮਾ: ਨਿਹਾਲ ਸਿੰਘ ਜੀ ਪੌਣੀ ਸਦੀ ਦੀ ਜੀਵਨੀ ਵਿਚ ਦੁਨੀਆਂ, ਦੇਸ਼ ਅਤੇ ਸਮਾਜ ਦੇ ਅਨੇਕਾਂ ਉਤਰਾ ਚੜ੍ਹਾ ਵੇਖ ਚੁਕੇ ਹਨ। ਅਤੇ ਕਰਮਯੋਗੀਆਂ ਵਾਂਗ ਇਕ ਰਸ ਚਲੇ ਆ ਰਹੇ ਹਨ। ਇਨਾਂ ਨੇ ਕਲਮ ਫੜੀ ਹੈ, ਸ੍ਰਧਾ, ਪ੍ਰੇਮ, ਸੇਵਾ ਸਤਿਕਾਰ ਨੂੰ ਸ਼ਾਕਾਰ ਕਰਦੀਆਂ ਅਨੇਕਾਂ ਪੁਸਤਕਾਂ ਲਿਖੀਆਂ ਹਨ। ਉਹ ਹਰ ਸ਼ਰਧਾਲੂ ਤੇ ਜਗਿਆਸੂ ਨੂੰ ਹਲੂਣਦੀਆਂ ਹਨ ਪਰ ਮਾਸਟਰ ਜੀ ਨੇ ਪੁਸਤਕ ਤੋਪਾਂ ਗਰਜਦੀਆਂ ਗਈਆਂ ਤੇ ਕੂਕੇ ਵਧਦੇ ਗਏ ਲਿਖਕੇ ਉਨਾਂ ਦਿਨਾਂ ਤੋਂ ਪਰਦਾ ਚੁਕਿਆ ਹੈ, ਜਿਨ੍ਹਾਂ ਬਾਰੇ ਕੇਵਲ ਇਨਾਂ ਹੀ ਕਿਹਾ ਜਾਂਦਾ ਸੀ, ਕਿ ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਪਿਛੋਂ ਨਾਮਧਾਰੀਆਂ ਨੇ ਅਨੇਕਾਂ ਕਿਸਮ ਦੇ ਕਸ਼ਟ ਉਠਾਏ ਤੇ ਉਹ ਜਰਾਇਮ ਪੇਸ਼ਾ ਲੋਕ ਗਿਣੇ ਜਾਂਦੇ ਰਹੇ। ਮਾਸਟਰ ਜੀ ਨੇ ਇਹ ਪੁਸਤਕ ਲਿਖਕੇ ਤੱਥਾਂ ਦੇ ਆਧਾਰ ਤੇ ਇਸ ਹਕੀਕਤ ਨੂੰ ਸਪਸ਼ਟ ਕੀਤਾ ਹੈ ਕਿ ਸਵਤੰਤ੍ਰਤਾ ਸੰਗ੍ਰਾਮ ਦੇ ਅਗਵਾਨੀਆਂ ਨੇ ਵੱਧ ਤੋਂ ਵਧ ਕਸ਼ਟ ਸਹਿਣੇ, ਪ੍ਰਵਾਨ ਕੀਤੇ ਪਰ ਅੰਗ੍ਰੇਜ਼ ਦੀ ਤਰਫਦਾਰੀ ਸਵੀਕਾਰ ਨਹੀ ਕੀਤੀ।

*-ਪ੍ਰੀਤਮ ਸਿੰਘ ਕਵੀ*

**੧੨.੪.੮੩**

ਸਾਡੇ ਸਮੇਂ ਮਾਸਟਰ ਸੁਹਾਵਾ ਸਿੰਘ ਜੀ ਦੀ ਸ਼ਖਸੀਅਤ ਬੇਹਦ ਪ੍ਰਭਾਵੀ ਰਹੀ ਹੈ। ਇਨਾਂ ਦੀ ਯਾਦ ਭੁਲਾਇਆਂ ਵੀ ਭੁਲਣ ਵਾਲੀ ਨਹੀਂ। ਇਨਾਂ ਉਤੇ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਵਲੋਂ ਲਿਖਿਆ ਲੇਖ ਬਹੁਤ ਮਹੱਤਵ ਪੂਰਨ ਹੈ। ਉਦਾਹਰਣ ਦੇ ਕੇ ਜਿਸ ਤਰ੍ਹਾਂ ਇਹਨਾਂ ਨੇ ਮਾਸਟਰ ਸੁਹਾਵਾ ਸਿੰਘ ਜੀ ਦੇ ਜੀਵਨ ਤੱਤਾਂ ਨੂੰ ਉਜਾਗਰ ਕੀਤਾ ਹੈ, ਬੇਹਦ ਸਰਾਹਨੀਜ ਹੈ। ਮਾ: ਜੀ ਦੀ ਲਿਖਣ ਸ਼ੈਲੀ ਵੀ ਇਥੇ ਪਰਪਕਤਾ ਦੀ ਆਖਰੀ ਪੌੜੀ ਤੇ ਪਹੁੰਚੀ ਲਗਦੀ ਹੈ। ਸ਼ਾਬਾਸ਼ ! ਮਾਸਟਰ ਨਿਹਾਲ ਸਿੰਘ ਜੀ ਸ਼ਾਬਾਸ਼ !!

*-ਪੰਡਿਤ ਰਜਿੰਦਰ ਸਿੰਘ*

*ਗੁਰੂ ਸਰ*

*(ਸਤਿਜੁਗ ੧੫ ਸਾਵਣ ੨੦੪੪ ਵਿਚੋਂ)*

ਪਿਛਲੇ ਦਿਨਾਂ ਵਿਚ ਮੈਂ ਆਪ ਜੀ ਵਲੋਂ ਲਿਖੀਆਂ ਗਈਆਂ ਪੰਜ ਪੁਸਤਕਾਂ 'ਚੋਜੀ ਪ੍ਰੀਤਮ' (ਦੋਵੇਂ ਭਾਗ), 'ਅਲੌਕਿਕ ਦਰਸ਼ਨ', 'ਰਤਨ ਮਾਲਾ' ਅਤੇ 'ਸ਼ੀਤਲਤਾ ਦਾ ਸਰੋਤ' ਦਾ ਅਧਿਐਨ ਕੀਤਾ ਹੈ ਅਤੇ ਜਿਉਂ ਮੈਂ ਇਨ੍ਹਾਂ ਪੁਸਤਕਾਂ ਨੂੰ ਪੜ੍ਹਦਾ ਰਿਹਾ ਹਾਂ, ਆਪ ਜੀ ਬਾਰੇ ਮੇਰਾ ਸਤਿਕਾਰ ਤੇ ਸ਼ਰਧਾ ਵਧਦੇ ਹੀ ਗਏ ਹਨ। ਆਪ ਜੀ ਨੇ ਇਹ ਪੁਸਤਕਾਂ ਲਿਖ ਕੇ ਜਿਥੇ ਗੁਰੂ ਪੰਥ ਲਈ ਬਹੁਤ ਵੱਡੀ ਸੇਵਾ ਕੀਤੀ ਹੈ, ਉਥੇ ਮੇਰੇ ਵਰਗੇ ਵਿਅਕਤੀ ਲਈ ਬਹੁਤ ਵੱਡਾ ਅਧਿਆਤਮਕ ਖ਼ਜ਼ਾਨਾ ਸਿਰਜ ਦਿਤਾ ਹੈ ਤਾਂ ਜੋ ਗੁਰੂ ਦਰਸ਼ਨਾਂ ਤੇ ਉਨ੍ਹਾਂ ਦੇ ਸਿੱਖਾਂ ਦੀ ਮਹਿਮਾ ਤੇ ਵਡਿਆਈ ਨੂੰ ਜਾਣ ਕੇ ਆਪਣਾ ਜਨਮ ਸਵਾਰਿਆ ਜਾ ਸਕੇ। ਸਚਮੁੱਚ ! ਇੰਝ ਪ੍ਰਤੀਤ ਹੁੰਦਾ ਰਿਹਾ ਹੈ ਜਿਵੇਂ ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਹੀ ਬੈਠਾ ਬੈਠਾ ਉਨ੍ਹਾਂ ਦੇ ਦਰਸ਼ਨ ਕਰ ਰਿਹਾ ਹੋਵਾਂ। ਸਭ ਤੋ ਵੱਡੀ ਗੱਲ ਆਪ ਜੀ ਦਾ ਸੁਚੱਜਾ ਤੇ ਉਚ ਕੋਟੀ ਦਾ ਸਾਹਿਤਕ ਲਿਖਣ ਢੰਗ ਹੈ, ਜਿਸ ਨੂੰ ਮੈਂ ਉਤਕ੍ਰਿਸ਼ਟ ਗੱਦ-ਸ਼ੈਲੀ ਦੀ ਸੰਗਿਆ ਦੇ ਸਕਦਾ ਹਾਂ, ਜੋ ਸਰਲ ਵੀ ਹੈ, ਰੋਚਕ ਵੀ ਅਤੇ ਹਰ ਇਕ ਨੂੰ ਸਮਝ ਆ ਜਾਣ ਵਾਲੀ ਵੀ ਹੈ। ਇਹ ਸ਼ੈਲੀ ਅਤੇ ਸਾਖੀਕਾਰੀ ਦੀ ਰਚਨਾ-ਵਿਧੀ ਸਾਡੀ ਸਦੀਆਂ ਪੁਰਾਣੀ ਸਾਹਿਤਕ ਵਿਰਾਸਤ ਹੈ, ਜਿਸ ਵਿਚ ਵਰਤਮਾਨ ਕਾਲ ਵਿਚ ਤੁਹਾਡਾ ਯੋਗਦਾਨ ਬੜਾ ਵੱਡਾ ਤੇ ਨਵੇਂ ਕੀਰਤੀਮਾਨ ਸਥਾਪਿਤ ਕਰਨ ਵਾਲਾ ਹੈ। ਖ਼ੈਰ ! ਵਿਸਥਾਰ ਨਾਲ ਆਪ ਜੀ ਨਾਲ ਬੈਠ ਕੇ ਗੱਲਬਾਤ ਕਰਾਂਗਾ।

ਜੇ ਮੈਨੂੰ ਆਗਿਆ ਦਿਉ ਤਾਂ ਆਪ ਜੀ ਦੀਆਂ ਪੁਸਤਕਾਂ ਵਿਚੋ ਕੁਝ ਭਾਗ ਮੈਂ ਇਨਬਿਨ ਰੂਪ ਵਿਚ ਅਤੇ ਕੁਝ ਥੋੜਾ ਪਰਵਰਤਿਤ ਰੂਪ ਵਿਚ ਸ੍ਰੀ ਸਤਿਗੁਰੂ ਜੀ ਵਲੋਂ ਲਾਈ ਸੇਵਾ ਦੇ ਸੰਬੰਧ ਵਿਚ ਲਿਖੀ ਜਾਣ ਵਾਲੀ ਪੁਸਤਕ ਵਿਚ ਵਰਤਣਾ ਚਾਹੁੰਦਾ ਹਾਂ। ਜੇ ਆਪ ਜੀ ਪਾਸ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਸਮਾਚਾਰਾਂ ਬਾਰੇ ਹੋਰ ਵੇਰਵੇ ਹੋਣ ਤਾਂ ਮੈਨੂੰ ਉਹ ਪੜ੍ਹ ਕੇ ਬੜੀ ਖ਼ੁਸ਼ੀ ਹੋਵੇਗੀ ਅਤੇ ਮੈਂ ਉਨ੍ਹਾਂ ਦਾ ਸਾਰਥਕ ਉਪਯੋਗ ਵੀ ਕਰ ਸਕਾਂਗਾ।

ਆਪ ਜੀ ਦੀ ਦੀਰਘ ਆਯੂ ਲਈ ਗੁਰੂ ਚਰਨਾਂ ਉਤੇ ਅਰਦਾਸ ਕਰਦਾ ਹੋਇਆ ਸਤਿਕਾਰ ਅਤੇ ਸੁਭ ਕਾਮਨਾਵਾਂ ਸਹਿਤ,

**ਸ਼ੁਭਚਿੰਤਕ,**

**ਕਿਰਪਾਲ ਸਿੰਘ ਕਸੇਲ**

**੪੨੬੨/੨, ਮਹੱਲਾ ਸੂਈਗਰਾਂ**
**ਨੇੜੇ ਰਾਮ ਆਸ਼ਰਾਮ, ਪਟਿਆਲਾ-੧੪੭੦੦੧**
**ਮਿਤੀ ੨੧ ਨਵੰਬਰ, ੧੯੮੯**

## EVER-GREEN

Satguru Raṃ Singh, the twelth incarnation of Guru Nanak Dev, was the pioneer of the freedom struggle in Punjab and wanted to get India emancipated from the shackles of the Britishers. He was deported to Rangoon in January, 1872. The movement was carried on by Satguru Hari Singh Ji, and later by Satguru Partap Singh Ji till the country attained its Freedom.

Satguru Jagjit Singh Ji, the present Supreme Spiritual Head of Sikhs, succeeded Satguru Partap Singh Ji in 1959. Since then His holiness is engaged in establishing world peace, universal harmony and brotherhood, upliftment of the downtrodden and the weaker sections of society, more so the younger generation.

Master Nihal Singh, the author of this book, Ever-Green had the privilege of being closely associated with the multifarious activities carried on by Satguru Ji. He is fortunate enough to meet many of the old stalwarts. So, he had the first hand information about many of the happenings which he has narrated in his book. He has contributed numerous books in Punjabi as well as in English.

The title of Panth Rattan was conferred on him by His Holiness Satguru Jagjit Singh Ji for his dedication and selfless service. The present book conveys the teachings of Satguru Ji through short stories in a simple but impressive language. I am sure, the readers would be immensely benefited by it.

May Satguru Ji shower his blessings upon Master Nihal Singh to contribute lot more to the community.

***H.S. HANSPAL***
M.P.

## A FEW WORDS

Shri Nihal Singh is a retired Headmaster and manager of Shri Guru Hari Singh Maha-Vidyalaya. He had served the Namdhari Community in numerous ways. He had been the president of the Namdhari Darbar and the first president of the All India Namdhari Vidyak Jatha. He was awarded the title of Panth-Rattan, by His Holiness Sri Sat Guru Jagjit Singh Ji in 1985 for his dedicated services to the Namdhari Community.

He is an eminent Scholar. He was authored numerous books in Punjabi and a few in English as well. He has a keen desire to propogate the message of peace and spiritnalism, as preached by our great sikh Gurus, to one and all with the same objective, he has written this book in English for the benefit of those, who can't read Punjabi. The book comprises some of the selected real happenings in the recent times. Its subject matter is written in simple language, easily understandable by a common man. I am quite confident that the reader would enjoy the facts narrated in this book and get motivated to follow the path of eternal truth.

May sri Sat Guru Jagjit Singh Ji shower his pious blessings on Master Nihal Singh Ji to enable him contribute a lot more to Namdhari Literature.

**BEANT KAUR**
PRINCIPAL
SHAHEED BISHAN SINGH MEMORIAL SCHOOL
F-213 A, MANSAROVER GARDEN,
NEW DELHI-110 015.
JAN. 7, 1992

# ਸੇਵਾਵਾਂ

| | |
|---|---|
| ਸਤਿਜੁਗ ਦੀ ਸੰਪਾਦਕੀ | ੧੯੪੫ ਤੋਂ ੧੯੫੩ |
| ਸਕੂਲ ਸੇਵਾ | ੧੯੫੮ ਤੋਂ ੧੯੬੯ |
| ਸਕੂਲ ਮੈਨੇਜਰੀ | ੧੯੬੯ ਤੋਂ ੧੯੮੨ |
| ਪ੍ਰਧਾਨ ਨਾਮਧਾਰੀ ਵਿੱਦਿਅਕ ਜਥਾ | ੧੯੬੪ ਤੋਂ ੧੯੭੨ |
| ਪ੍ਰਧਾਨ ਨਾਮਧਾਰੀ ਦਰਬਾਰ | ੧੯੭੧ ਤੋਂ ...... |
| ਪੰਥ ਰਤਨ ਦੀ ਕਿਰਪਾਲਤਾ | ੧੦.੩.੮੫ |
| ਵਿਸ਼ਵ ਪੰਜਾਬੀ ਕਾਨਫਰੰਸ ਵੱਲੋ ਅਵਾਰਡ | ਅਪ੍ਰੈਲ ੧੯੯੩ |
| ਅਸ਼ੀਰਵਾਦ ਪੁਰਸਕਾਰ | ੧੯ ਜੂਨ ੧੯੯੬ |

# ਪਰਵਾਰ

| | | |
|---|---|---|
| ਸਵਰਨ ਕੌਰ | ਪਤਨੀ | |
| ਦਿਲਜੀਤ ਕੌਰ | ਪਤਨੀ | |
| ਬੀਬੀ ਕੁਲਦੀਪ ਕੌਰ | ਸਪੁੱਤਰੀ | ਜਨਮ 1937 |
| ਮਨਮੋਹਨ ਸਿੰਘ | ਸਪੁੱਤਰ | ਜਨਮ 1942 |
| ਬੀਬੀ ਜਗਜੀਤ ਕੌਰ | ਸਪੁੱਤਰੀ | ਜਨਮ 1947 |
| ਚਰਨਜੀਤ ਸਿੰਘ | ਸਪੁੱਤਰ | ਜਨਮ 1952 |

# ਬੰਸਾਵਲੀ



ਸ੍ਰੀ ਮੋਤੀ ਸ਼ਾਹ ਪਿੰਡ ਢੋਡਾ, ਜ਼ਿਲਾ ਸਿਆਲਕੋਟ
ਰੂੜ ਸਿੰਘ
ਗੋਪਾਲ ਸਿੰਘ
ਨਿਹਾਲ ਸਿੰਘ (ਸ਼ਨੀਵਾਰ 24.9.1910)
ਲਾਲ ਸਿੰਘ
ਪ੍ਰਤਾਪ ਸਿੰਘ
ਕੁਲਦੀਪ ਕੌਰ (1.2.1937 ਰਾਵਲਪਿੰਡੀ)
ਮਨਮੋਹਨ ਸਿੰਘ (22.6.1942 ਰਾਵਲਪਿੰਡੀ)
ਜਗਜੀਤ ਕੌਰ (27.5.1947 ਦਿਲੀ)
ਚਰਨਜੀਤ ਸਿੰਘ (26.2.1952 ਸੰਤ ਨਗਰ, ਹਿਸਾਰ)
ਤੇਜਿੰਦਰ ਸਿੰਘ (ਬੁਧਵਾਰ 22.2.67 ਦਿਲੀ)
ਗੁਰਮੀਤ ਸਿੰਘ (17.8.70 ਦਿਲੀ)
ਰਾਜੇ (adopted daughter)
ਗੁਰਸੇਵ ਸਿੰਘ (30.7.77)
ਅਵਨੀਤ ਕੌਰ (27.12.79)

